੧ ਓ ਸਤਿਗੁਰ ਪ੍ਰਸਾਦਿ ॥



# ਅਨੰਦਪੁਰੀ ਦੀ ਕਹਾਣੀ

ਅਰਥਾਤ

## ਖਾਲਸੇ ਦੀ ਵਾਸੀ

### ਸ੍ਰੀ ਅਨੰਦਪੁਰ ਸਾਹਿਬ

ਅਤੇ ਇਸ ਦੇ ਇਲਾਕੇ ਦੇ ਹੋਰ ਉੱਘੇ ਗੁਰ ਅਸਥਾਨਾਂ ਦਾ
ਖੋਜ ਭਰਿਆ ਪੁਰਾਤਨ ਤੇ ਨਵਾਂ ਇਤਹਾਸ

**ਸੰਤੋਖ ਸਿੰਘ ਬੀ. ਏ. (ਔਨਰਜ਼) ਬੀ. ਟੀ.**
ਗਿਆਨੀ
ਹੈਡ ਮਾਸਟਰ ਸ੍ਰੀ ਗੁਰੂ ਗੋਬਿੰਦ ਸਿੰਘ
ਖਾਲਸਾ ਹਾਈ ਸਕੂਲ ਅਨੰਦਪੁਰ ਸਾਹਿਬ

ਪਹਿਲੀ ਵਾਰ ਮੁਲ ॥)    [੧੯੪੬]    ਗਿਣਤੀ ੧੫੦੦

## ਸ਼ੁਧੀ ਪੱਤਰ

| ਸਫਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੧੫ | ੧੬ | ਰਾਜਿਆਂ ਦੇ ਮੁਹਾਲ | ਰਾਜਿਆਂ ਤੇ ਮੁਗਲ |
| ੧੬ | ੫ | ਮਤਮੇਦ | ਮਤਭੇਦ |
| ੧੬ | ੧੦ | ਦੇ ਜੇਠੇ | ਦੇ ਚੇਲੇ |
| ੨੯ | ੧੫ | ਇਸੇ ਖੰ | ਇਸੇ ਖੰਡੇ |
| ੨੯ | ੧੬ | ਤੇ ਅ | ਤੇ ਆਪ |
| ੩੨ | ੩ | ਉਤਰ ਵਲ | ਦੱਖਣ ਵੱਲ |
| ੩੪ | ੪ | ਵਲ ਹਨੀਲ | ੭ ਮੀਲ |

ੴ ਸਤਿਗੁਰ ਪ੍ਰਸਾਦਿ ॥

# ਅਨੰਦਪੁਰੀ ਦੀ ਕਹਾਣੀ

ਧੰਨਯ ਅਨੰਦਪੁਰ ਨਗਰ ਹੈ ਜਹਿ ਵਿਚਰੇ ਦਸਮੇਸ਼,
ਧੰਨਯ ਸਿੰਘ ਜੋ ਪ੍ਰੇਮ ਕਰ ਹਾਜ਼ਰ ਰਹੇ ਹਮੇਸ਼।

## ਮੁਖ-ਬੰਦ

ਅਨੰਦਪੁਰੀ, ਕਲਗੀਆਂ ਵਾਲੇ ਸੱਚੇ ਪਾਤਸ਼ਾਹ ਦੀ ਅਨੰਦਪੁਰੀ, ਕਿਹਾ ਸੁਹਣਾ ਨਾਮ ਏ। ਕਿਹੜਾ ਸਿਖ ਹਿਰਦਾ ਏ ਜੋ ਇਹ ਨਾਮ ਸੁਣ ਕੇ ਖਿੜ ਨਹੀਂ ਪੈਂਦਾ ? ਕਿਹੜਾ ਸਿਖ ਸਿਰ ਏ, ਜਿਹੜਾ ਇਹ ਪਵਿਤ੍ਰ ਨਾਂ ਸੁਣ ਕੇ ਸਤਿਕਾਰ ਨਾਲ ਝੁਕ ਨਹੀਂ ਜਾਂਦਾ? ਕਿਹੜਾ ਦਿਲ ਏ, ਜਿਸ ਅੰਦਰ ਇਹ ਮਨਮੋਹਣਾ ਨਾਂ ਮਿੱਠੀ ਮਿੱਠੀ ਝਰਨਾਟ ਨਹੀਂ ਛੇੜ ਦਿੰਦਾ ? ਕਿਹੜਾ ਕਾਲਜਾ ਏ, ਜੋ ਇਸ ਪਿਆਰੇ ਦੀ ਪਿਆਰੀ ਪੁਰੀ ਦਾ ਨਾਂ ਸੁਣਕੇ ਇਸ ਦੇ ਦਰਸ਼ਨਾਂ ਦੇ ਚਾਓ ਵਿਚ ਉਛਲ ਉਛਲ ਨਹੀਂ ਪੈਂਦਾ ? ਇਹ ਹੋਵੇ ਭੀ ਕਿਉਂ ਨਾ? ਇਸ ਪੁਰੀ ਨੂੰ ਮਾਣ ਏ ਜੋ ਸ੍ਰੀ ਦਸਮੇਸ਼ ਜੀ ਨੇ ਆਪਣੀ ਬੈਤਾਲੀ ਸਾਲ ਦੀ ਆਯੂ ਵਿਚੋਂ ਲਗ ਭਗ ਤੇਤੀ ਸਾਲ (ਸਾਰੀ ਆਯੂ ਦਾ ੩ ਬਟਾ ੪ ਹਿਸਾ) ਇਸ ਨੂੰ ਆਪਣੀ ਅਸਚਰਜ ਲੀਲਾ ਦੀ ਰੰਗਭੂਮੀ ਬਣਾਇਆ। ਸੰਸਾਰ ਅਤੇ ਖਾਸ ਤੌਰ ਤੇ ਭਾਰਤਵਰਸ਼ ਦੇ ਦੁਖ ਤੇ ਕਲੇਸ਼ ਹਰਨ ਲਈ ਇਥੇ ਹੀ ਖਾਲਸਾ ਪੰਥ ਸਾਜ ਕੇ ਇਸ ਨਗਰੀ

ਨੂੰ 'ਖਾਲਸੇ ਦੀ ਵਾਸੀ' ਹੋਣ ਦਾ ਮਾਨ ਬਖਸ਼ਿਆ ਸੀ। ਭਲਾ ਜਿਸ ਧਰਤੀ ਦੇ ਟੁਕੜੇ ਨੂੰ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਪਵਿਤ੍ਰ ਚਰਨ ਪਾ ਕੇ, ਭਜਨ ਤੇ ਤਪੱਸਿਆ ਕਰਕੇ ਪੁਨੀਤ ਕੀਤਾ ਹੋਵੇ, ਜਿਸ ਭੂਮੀ ਨੂੰ ਚਹੁੰਆਂ ਸਾਹਿਬਜ਼ਾਦਿਆਂ ਦੀ ਜਨਮਭੂਮੀ ਹੋਣ ਦਾ ਮਾਨ ਪ੍ਰਾਪਤ ਹੋਵੇ; ਜਿਸ ਚੋਣਵੀਂ ਧਰਤੀ ਉਤੇ ਅਕਾਲ ਪੁਰਖ ਵਲੋਂ ਅਰਸ਼ਾਂ ਤੋਂ ਉਹ ਅੰਮ੍ਰਿਤ ਉਤਰਿਆ ਹੋਵੇ, ਜਿਸ ਨੂੰ "ਸੁਰ ਨਰ ਮੁਨਿ ਜਨ ਖੋਜਦੇ" ਹਨ ਤੇ ਜਿਸ ਨਗਰੀ ਦੇ ਚੱਪੇ ਚੱਪੇ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪਪਿਤ੍ਰ ਸੀਸ ਦੇ ਖੂਨ ਤੋਂ ਲੈ ਕੇ ਅਨੇਕਾਂ ਹੀ ਬਹਾਦਰ ਤੇ ਸਿਦਕੀ ਸਿੰਘਾਂ ਦੇ ਸ਼ਹੀਦੀ ਖੂਨ ਨੇ ਰੰਗਿਆ ਹੋਵੇ ਤੇ ਜਿਸ ਨਗਰੀ ਦਾ ਸੁਹਣਾ ਜਿਹਾ ਨਾਂ 'ਅਨੰਦਪੁਰ" ਸੁਹਣੇ ਜਿਹੇ ਪ੍ਰੀਤਮ ਨੇ ਆਪ ਰਖਿਆ ਹੋਵੇ, ਅਜਿਹੀ ਨਗਰੀ ਫੇਰ ਖਾਲਸਾ ਪੰਥ ਦੀ ਨਜ਼ਰਾਂ ਵਿਚ ਕਿਉਂ ਨਾ ਸਭ ਤੋਂ ਵਧੀਕ ਪਿਆਰੀ ਹੋਵੇ?

ਗੁਰਸਿਖ ਨੂੰ ਅੰਮ੍ਰਿਤ ਛਕਣ ਵੇਲੇ—ਗੁਰੂ ਕਲਗੀਆਂ ਵਾਲੇ ਦੇ ਘਰ ਜਨਮ ਲੈਣ ਵੇਲੇ - ਇਹ ਸਿਖਿਆ ਮਿਲਦੀ ਏ, ਹੇ ਗੁਰੂ ਕੇ ਸਿਖ! ਅਜ ਤੋਂ ਤੇਰਾ ਪਿਛਲਾ ਜਨਮ ਖਤਮ, ਨਵਾਂ ਜਨਮ ਸ਼ੁਰੂ! ਹੁਣ ਤੇਰੇ 'ਪਿਤਾ', ਸ੍ਰੀ ਗੁਰੂ ਗੋਬਿੰਦ ਸਿੰਘ ਜੀ, 'ਮਾਤਾ', ਸ੍ਰੀ ਸਾਹਿਬ ਕੌਰ ਜੀ; ਅਤੇ ਤੇਰੀ 'ਵਾਸੀ' ਅਨੰਦਪੁਰ ਸਾਹਿਬ ਹੋਈ। ਹਜ਼ਾਰਾਂ ਹੀ ਸਰਧਾਲੂ ਤੇ ਸਿਦਕੀ ਸਿਖ ਹਰ ਸਾਲ ਰਸਤੇ ਦੀਆਂ ਤਕਲੀਫਾਂ ਝਾਗ ਕੇ ਇੱਥੇ ਪੁਜਦੇ ਹਨ ਪਰ ਇਸ ਨਗਰੀ ਦੇ ਇਤਿਹਾਸ ਤੋਂ ਅਨਜਾਣ ਹੋਣ ਕਰਕੇ ਆਪਣੀ ਯਾਤਰਾ ਦਾ ਪੂਰਾ ਲਾਭ ਨਹੀਂ ਉਠਾ ਸਕਦੇ। ਜਿਸ ਨੂੰ ਆਪਣੀ "ਜਨਮ-ਭੂਮੀ" ਅਥਵਾ ਆਪਣੀ 'ਵਾਸੀ' ਦਾ ਪੂਰਾ ਪੂਰਾ ਹਾਲ ਨਾ ਪਤਾ ਹੋਵੇ, ਉਹ ਭੀ ਚੰਗਾ ਸ਼ਹਿਰੀ ਕਹਿਲਾਣ ਦਾ ਹੱਕਦਾਰ ਨਹੀਂ ਹੋ ਸਕਦਾ। ਇਸੇ ਤਰਾਂ ਖਾਲਸਾ ਜੀ ਲਈ ਭੀ ਜ਼ਰੂਰੀ ਹੈ ਕਿ ਉਹ ਆਪਣੀ ਜਨਮਭੂਮੀ ਅਤੇ ਵਾਸੀ ਦੇ ਇਤਿਹਾਸ ਤੋਂ ਜਾਣੂ ਹੋਣ। ਇਸ ਲੋੜ ਨੂੰ ਮਹਿਸੂਸ ਕਰਕੇ ੧੫ ਸਾਲ (੧੯੨੯–੧੯੪੫) ਦੇ ਤਜਰਬੇ ਤੇ ਖੋਜ ਮਗਰੋਂ ਇਹ ਆਨੰਦਪੁਰੀ ਦੀ ਕਹਾਣੀ ਗੁਰੂ ਸੰਗਤਾਂ ਦੀ ਭੇਟ ਹੈ।

# ਇਲਾਕੇ ਦੀ ਪੁਰਾਣੀ ਪਵਿਤ੍ਰਤਾ

ਪੰਜ ਦਰਯਾਵਾਂ ਦੀ ਧਰਤੀ (ਪੰਜਾਬ) ਦੀ ਦਖਣ-ਪੂਰਬੀ ਗੁਠ ਵਿਚ ਢੇਰ ਚਿਰ ਤੋਂ ਹਿੰਦੂ ਰਾਜਪੂਤਾਂ ਦਾ ਰਾਜ ਚਲਾ ਆਂਵਦਾ ਹੈ। ਅਤਿ ਕਠਨ ਪਹਾੜੀ ਇਲਾਕਾ ਹੋਣ ਕਰਕੇ ਕਿਸੇ ਬਦੇਸ਼ੀ ਦਾ ਇਹਨਾਂ ਪਹਾੜੀ ਰਿਆਸਤਾਂ ਨੂੰ ਆਪਣੇ ਰਾਜ ਵਿਚ ਮਿਲਾਣ ਦਾ ਹੀਆ ਨਹੀਂ ਪਿਆ। ਇਸੇ ਹਿਸੇ ਵਿਚ ਪੰਜਾਬ ਦੀ ਸਿਰੋਮਣੀ ਨਦੀ ਸਤਲੁਜ (ਮਾਨ ਸਰੋਵਰ ਦੇ ਨਿਰਮਲ ਜਲ ਦੀ ਧਾਰ) ਉਚੇ ਉਚੇ ਬਰਫਾਨੀ ਤੇ ਡਾਢੇ ਕਰੜੇ ਪਹਾੜਾਂ ਚੋਂ ਮੋੜ ਤੋੜ ਖਾਂਦੀ, ਪਹਾੜਾਂ ਚਟਾਨਾਂ ਨਾਲ ਟਕਰਾਂਦੀ, ਕਿਤੇ ਉਨ੍ਹਾਂ ਨੂੰ ਚੀਰਦੀ ਅਤੇ ਕਿਤੇ ਮੱਥਾ ਟਕਰਾਕੇ ਮੁੜਦੀ, ਰੌਲਾ ਰੱਪਾ ਪਾਂਦੀ ਹੋਈ ਪੰਜਾਬ ਦੇ ਖੁਲ੍ਹੇ ਮੈਦਾਨੀ ਦੇਸ ਵਿਚ ਪਰਵੇਸ਼ ਕਰਦੀ ਏ। ਗੁਰੂ ਜੀ ਦੇ ਸਮੇਂ ਤੋਂ ਢੇਰ ਸਮਾਂ ਪਹਿਲਾਂ ਇਹ ਇਲਾਕਾ ਸੰਘਣਾ ਬਣ ਹੁੰਦਾ ਸੀ; ਜਿਸ ਵਿਚ ਹਾਥੀ, ਸ਼ੇਰ ਤੇ ਬਘੇਲੇ ਖੁਲ੍ਹੇ ਵਿਚਰਦੇ ਸਨ। ਇਸੇ ਕਰਕੇ ਇਸ ਇਲਾਕੇ ਦਾ ਪੁਰਾਣਾ ਨਾਉਂ 'ਹਥੌਤ' ਮਸ਼ਹੂਰ ਏ। 'ਹਥੌਤ' ਦਾ ਮਤਲਬ ਹੈ 'ਹਾਥੀਆਂ ਦਾ ਘਰ।' ਚੌਹਾਂ ਪਾਸਿਆਂ ਤੋਂ ਸ਼ਿਵਾਲਕ ਪਹਾੜ ਦੀਆਂ ਧਾਰਾਂ ਅਤੇ ਸਤਲੁਜ, ਸੁਹਾਂ ਤੇ ਸਰਸਾ ਨਦੀਆਂ ਨਾਲ ਘਿਰਿਆ ਹੋਇਆ ਇਹ ਸਰ-ਸਬਜ਼ ਤੇ ਮਨਮੋਹਣਾ ਇਲਾਕਾ ਸਾਰੇ ਦੇਸ ਨਾਲੋਂ ਨਿਖੜਿਆ ਜਿਹਾ ਹੋਇਆ ਰਿਹਾ ਹੈ। ਚੰਗੇ ਜਿਗਰੇ ਵਾਲੇ ਆਦਮੀ ਹੀ ਇਥੇ ਪੁਜ ਸਕਦੇ ਸਨ ਅਤੇ ਉਹ ਹੀ ਨਿਰਭੈ ਹੋਕੇ ਇਥੇ ਰਹਿ ਸਕਦੇ ਸਨ। ਬ੍ਰਹਮਾ ਜੀ ਦੀ ਯਾਦ ਵਿਚ ਬ੍ਰਹਮੰਡੀ ਅਤੇ ਵਸ਼ਿਸ਼ਟ ਜੀ ਦੀ ਯਾਦ ਸ਼ਤਰੁਦਰ (ਸਤਲੁਜ ਦਾ ਪੁਰਾਣਾ ਨਾਂ) ਹੈ। ਦਸਦੇ ਹਨ ਕਿ ਇਹਨਾਂ ਮਹਾਂ ਰਿਸ਼ੀਆਂ ਨੇ ਭੀ ਇਸ ਇਲਾਕੇ ਨੂੰ ਪਸੰਦ ਕੀਤਾ ਅਤੇ ਸਤਲੁਜ ਤੇ ਸੁਹਾਂ ਨਦੀਆਂ ਦੇ ਕੰਢਿਆਂ ਤੇ ਵੇਦ-ਮੰਤਰਾਂ ਦਾ ਉਚਾਰਣ ਹੋਇਆ।

ਸਮੇਂ ਨੇ ਇਕ ਗੇੜ ਖਾਧਾ ਤੇ ਇਹ ਦੇਵਤਿਆਂ ਦੀ ਧਰਤੀ

ਦੈਂਤ-ਬੁਧੀ ਮਨੁੱਖਾਂ ਦੇ ਕਬਜ਼ੇ ਵਿਚ ਆਈ। ਪੁਰਾਣੀ ਰਵਾਇਤ ਹੈ ਕਿ ਮਾਖੋ ਤੇ ਮਾਟੋ ਦੋ ਦੈਂਤ-ਭਰਾ ਸਨ। ਮਾਖੋ ਨੇ ਮਾਖੋਵਾਲ ਵਸਾਇਆ ਅਤੇ ਮਾਟੋ ਨੇ ਮਟੌਰ। ਮਾਖੋਵਾਲ ਅਨੰਦਪੁਰ ਸਾਹਿਬ ਨਾਲ ਲਗਦਾ ਇਕ ਛੋਟਾ ਜਿਹਾ ਪਿੰਡ ਹੈ। ਇਹਨਾਂ ਦੈਂਤ-ਬੁਧੀ ਭਰਾਵਾਂ ਨੇ ਇਸ ਇਲਾਕੇ ਦੇ ਲੋਕਾਂ ਨੂੰ ਆਪਣੇ ਜ਼ੁਲਮ ਤੇ ਜਬਰ ਨਾਲ ਬਹੁਤ ਦੁਖੀ ਕੀਤਾ ਅਤੇ ਲੋਕੀਂ ਅਜ ਤਕ ਉਹਨਾਂ ਨੂੰ ਰਾਕਸ਼ ਅਥਵਾ ਦੈਂਤ ਨਾਵਾਂ ਨਾਲ ਯਾਦ ਕਰਦੇ ਹਨ। ਕੁਦਰਤ ਨੇ ਇਸ ਇਲਾਕੇ ਨੂੰ ਆਪਣੀਆਂ ਬਖਸ਼ਸ਼ਾਂ ਨਾਲ ਬੜੇ ਭਾਗ ਲਾਏ ਹੋਏ ਹਨ, ਪਰ ਸ਼ੋਕ! ਇਹਨਾਂ ਦੈਂਤਾਂ ਨੇ ਆਪਣੀਆਂ ਕਾਲੀਆਂ ਕਰਤੂਤਾਂ ਨਾਲ ਇਸ ਇਲਾਕੇ ਦੀ ਸੋਭਾ ਨੂੰ ਬਹੁਤ ਚਿਰ ਗ੍ਰਹਿਣ ਲਾਈ ਰਖਿਆ।

ਫੇਰ ਇਸ ਧਰਤੀ ਦੇ ਭਾਗ ਜਾਗੇ। ਨਿਰੰਕਾਰੀ ਜੋਤ ਦੀ ਮਿਹਰ ਦੀ ਨਜ਼ਰ ਹੋਈ। ਬੁੱਢਣ ਸ਼ਾਹ ਦੇ ਪ੍ਰੇਮ ਨੇ ਖਿੱਚ ਪਾਈ। ਇਕ 'ਕੋਲੀ' ਸਰਧਾਲੂ ਦੀ ਸਿਕਦੀ ਰੂਹ ਨੇ ਕਸ਼ਿਸ਼ ਕੀਤੀ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਤਰਾ-ਖੰਡ ਵਾਲੀ ਉਦਾਸੀ ਵਿਚ ਮਨੀ ਕਰਨ–(ਜੋ ਪਾਰਬਤੀ ਨਦੀ ਦੇ ਕਿਨਾਰੇ ਕੁਲੂ ਦੀ ਵਾਦੀ ਵਿਚ ਇਕ ਸੁੰਦਰ ਅਸਥਾਨ ਹੈ ਅਤੇ ਗਰਮ ਪਾਣੀ ਦੇ ਚਸ਼ਮਿਆਂ ਕਰਕੇ ਉਘਾ ਹੈ) ਵਲੋਂ ਪਹਾੜਾਂ ਤੋਂ ਹੇਠਾਂ ਉਤਰਦੇ ਹੋਏ ਕੀਰਤਪੁਰ ਸਾਹਿਬ ਵਾਲੇ ਅਸਥਾਨ ਤੇ ਪੁਜਕੇ ਬੁੱਢਣ ਸ਼ਾਹ ਤੇ 'ਕੋਲੀ' ਪਿਆਰੇ ਨੂੰ ਦਰਸ਼ਨ ਦੇਕੇ 'ਨਦਰੀ ਨਦਰ ਨਿਹਾਲ' ਕੀਤਾ। ਕੋਲੀ ਸਿਖ ਦੇ ਘਰ ਵਾਲੀ ਥਾਂ ਤੇ ਹੁਣ ਗੁਰਦੁਆਰਾ 'ਚਰਨ ਕੰਵਲ" ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਸੋਭਾ ਦੇ ਰਿਹਾ ਹੈ ਅਤੇ ਅਜ ਕਲ ਇਥੇ ਨਾਲ ਹੀ ਲੋਕਲ ਗੁਰਦੁਆਰਾ ਕਮੇਟੀ ਅਨੰਦਪੁਰ ਕੀਰਤਪੁਰ ਦਾ ਦਫ਼ਤਰ ਹੈ।

# ਕੀਰਤਪੁਰ

ਭਾਵੇਂ ਪੱਕੀ ਤਰਾਂ ਪਹਿਲਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਸ ਦੈਂਤ ਨਗਰੀ-ਮਾਖੋਵਾਲ ਨੂੰ ਦੇਵ ਨਗਰੀ ਬਣਾਇਆ ਪਰ ਇਸ ਇਲਾਕੇ ਵਿਚ ਇਹਨਾਂ ਤੋਂ ਪਹਿਲਾਂ ਇਹਨਾਂ ਦੇ ਗੁਰੂ-ਪਿਤਾ-ਮੀਰੀ ਪੀਰੀ ਦੇ ਮਾਲਕ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਜੀ ਨੇ ਕੀਰਤਪੁਰ ਵਸਾ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੁਰਾਣੀ ਯਾਦਗਾਰ 'ਚਰਨ-ਕੰਵਲ' ਨੂੰ ਪ੍ਰਗਟ ਕੀਤਾ ਤੇ ਆਪਣੇ ਟਿਕੇ-ਬਾਬਾ ਗੁਰਦਿੱਤਾ ਜੀ ਦੇ ਰਾਹੀਂ—ਸਾਈਂ ਬੁੱਢਣ ਸ਼ਾਹ ਪਾਸੋਂ ਦੁਧ ਅਮਾਨਤ ਆ ਮੰਗੀ। ਕੀਰਤਪੁਰ ਸਾਹਿਬ, ਸਤਲੁਜ ਨਦੀ ਦੇ ਖਬੇ ਕੰਢੇ, ਅਨੰਦਪੁਰ ਸਾਹਿਬ ਤੋਂ ਦਖਣ ਵਲ ਛੇ ਕੁ ਮੀਲ ਦੇ ਫਾਸਲੇ ਤੇ ਹੈ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸ੍ਰੀ ਗੁਰੂ ਹਰਿ ਰਾਏ ਸਾਹਿਬ ਅਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਦੇ ਸਮਿਆਂ ਵਿਚ ਸਿਖੀ ਦਾ ਕੇਂਦਰ ਅਤੇ ਉਤਰੀ ਹਿੰਦ ਵਿਚ ਇਕ ਬਹੁਤ ਉੱਘਾ ਨਗਰ ਰਿਹਾ ਏ। ਸਮੇਂ ਦੀ ਅਦਲਾ-ਬਦਲੀ ਨੇ ਇਸ ਉਤੇ ਆਪਣਾ ਬਹੁਤ ਡੂੰਘਾ ਅਸਰ ਕੀਤਾ ਹੈ ਅਤੇ ਹੁਣ ਇੱਥੇ ਇਸ ਦੀ ਪੁਰਾਤਨ ਵੱਡਿਤਾ ਦੇ ਨਿਸ਼ਾਨ-ਗੁਰੂ ਅਸਥਾਨ ਕਿਸੇ ਵਡੀ ਹਸਤੀ ਦੇ ਪਰਛਾਵੇਂ ਵਾਂਗੂੰ, ਗਵਾਹੀ ਦੇ ਰਹੇ ਹਨ।

ਸ੍ਰੀ ਗੁਰੂ ਛਟਮ ਪਾਤਸ਼ਾਹ ਜੀ ਦੇ ਸ੍ਰੀ ਅੰਮ੍ਰਿਤਸਰ ਤੋਂ ਇਸ ਇਲਾਕੇ ਵਿਚ ਆਵਣ ਦੇ ਹੇਠ ਲਿਖੇ ਕਾਰਣ ਮਲੂਮ ਪੈਂਦੇ ਹਨ:—

੧. ਇਹ ਸੌ ਫੀ ਸਦੀ ਹਿੰਦੂ ਇਲਾਕਾ ਸੀ। ਇਸ ਲਈ ਇਥੇ ਸਿਖੀ ਪ੍ਰਚਾਰ ਅਤੇ ਮੁਗਲਾਂ ਵਿਰੁਧ ਸਹਾਇਤਾ ਮਿਲਣ ਦੀ ਵਧੇਰੇ ਆਸ ਸੀ।

੨. ਰਾਜਾ ਬਿਲਾਸਪੁਰ ਨੇ ਜਿਸ ਦੇ ਇਲਾਕੇ ਵਿਚ ਇਹ ਅਸਥਾਨ—ਕੀਰਤਪੁਰ ਤੇ ਮਾਖੋਵਾਲ (ਅਨੰਦਪੁਰ ਸਾਹਿਬ) ਸਨ; ਕਿਲ੍ਹਾ ਗਵਾਲੀਅਰ ਦੀ ਕੈਦ ਵਿਚੋਂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ 'ਬੰਦੀ ਛੋੜ' ਪਾਤਸ਼ਾਹ ਦੀ ਕਿਰਪਾ ਨਾਲ ਹੀ ਛੁਟਕਾਰਾ ਪ੍ਰਾਪਤ ਕੀਤਾ ਸੀ। ਇਸ ਲਈ ਉਹ ਸਚੇ ਪਾਤਸ਼ਾਹ ਦੇ ਬਹੁਤ ਰਿਣੀ ਸੀ, ਸਤਿਗੁਰੂ ਜੀ ਨੂੰ ਭੀ ਆਸ ਸੀ ਕਿ

ਉਸ ਵਲੋਂ ਹਰ ਤਰਾਂ ਦੀ ਸਹਾਇਤਾ ਮਿਲੇਗੀ। ਇਹ ਇਲਾਕਾ 'ਪਰਗਨਾ ਜਿੰਦਬੜੀ'—ਦਰਿਆਵਾਂ, ਨਦੀਆਂ ਅਤੇ ਪਹਾੜੀਆਂ ਦੀ ਬਰਕਤ, ਇਕਲਵਾਂਜਾ ਤੇ ਅਲੱਗ-ਥਲੱਗ ਹੋਣ ਕਰਕੇ ਫੌਜੀ ਕੰਮਾਂ ਲਈ ਬੜਾ ਯੋਗ ਸੀ ਤੇ ਸਤਿਗੁਰੂ ਜੀ ਦਾ ਖਿਆਲ ਸੀ ਕਿ ਲਾਹੌਰ ਦੇ ਮੁਗਲ ਕੀਰਤਪੁਰ ਨਹੀਂ ਪੁਜ ਸਕਣਗੇ ਤੇ ਸਿਖ ਕੌਮ ਆਪਣੀ ਫੌਜੀ ਤਿਆਰੀ ਅਰਾਮ ਨਾਲ ਕਰ ਸਕੇਗੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਜੀਵਨ ਦੇ ਪਿਛਲੇ ਦਸ ਗਿਆਰਾਂ ਸਾਲ ਇਸੇ ਨਗਰ ਵਿਚ ਗੁਜ਼ਾਰੇ ਅਤੇ ਅੰਤ ਵਿਚ ਇਥੇ ਹੀ ਆਪ ਜੋਤੀ ਜੋਤ ਸਮਾਏ। ਪਾਤਾਲਪੁਰੀ ਦਰਿਆ ਸਤਲੁਜ ਦੇ ਕਿਨਾਰੇ ਆਪ ਦੇ ਅੰਤਮ ਟਿਕਾਣੇ ਦੀ ਯਾਦਗਾਰ ਹੈ। ਇਸੇ ਅਸਥਾਨ ਉਤੇ ਫੇਰ ਸਤਵੇਂ ਗੁਰੂ—ਸ੍ਰੀ ਹਰਿ ਰਾਏ ਸਾਹਿਬ ਜੀ ਦਾ ਅੰਗੀਠਾ ਬਣਾਇਆ ਗਿਆ ਅਤੇ ਉਹਨਾਂ ਦੇ ਮਗਰੋਂ ਅਠਵੇਂ ਗੁਰੂ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਦੀ ਭੀ ਬਿਭੂਤੀ ਦਿੱਲੀ ਤੋਂ ਇਥੇ ਲਿਆਕੇ ਸਮਾਧ ਬਣਾਈ ਗਈ। ਤਿੱਨਾਂ ਸਤਿਗੁਰਾਂ ਦੀਆਂ ਯਾਦਗਾਰਾਂ ਅੱਡ ਅੱਡ ਇਕੋ ਟਿਕਾਣੇ ਪਾਤਾਲਪੁਰੀ ਬਣੀਆਂ ਹੋਈਆਂ ਹਨ।

ਬਾਬਾ ਅਣੀ ਰਾਇ (ਪੁਤ੍ਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ) ਦੀ ਸਮਾਧ ਭੀ ਇਥੇ ਹੈ,ਕਿਹਾ ਜਾਂਦਾ ਹੈ ਕਿ ਜਦੋਂ ਨੌਵੇਂ ਸਤਿਗੁਰੂ- ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਦਿੱਲੀ ਤੋਂ ਲਿਆਂਦਾ ਗਿਆ ਤਾਂ ਪਹਿਲਾਂ ਤਜਵੀਜ਼ ਇਹੋ ਸੀ ਕਿ ਪਾਤਾਲ ਪੁਰੀ ਵਾਲੇ ਅਸਥਾਨ ਤੇ ਉਸ ਦਾ ਸਸਕਾਰ ਕੀਤਾ ਜਾਵੇ ਪਰ ਮਾਤਾ ਗੁਜਰੀ ਜੀ (ਮਹਿਲ ਸ੍ਰੀ ਗੁਰੂ ਤੇਗ ਬਹਾਦਰ ਜੀ) ਦੇ ਕਹਿਣ ਤੇ ਸੀਸ ਅਨੰਦਪੁਰ ਸਾਹਿਬ ਲਿਆਕੇ ਸਸਕਾਰ ਕੀਤਾ ਗਿਆ।

ਇਸੇ ਪਵਿਤ੍ਰਤਾ ਕਰਕੇ ਫੂਲਕੀਆਂ ਰਿਆਸਤਾਂ ਅਤੇ ਹੋਰ ਮਾਲਵੇ ਦੇ ਖਾਨਦਾਨੀ ਸਰਦਾਰਾਂ ਦੇ ਮਿਰਤੂ ਹੋਣ ਮਗਰੋਂ ਉਨ੍ਹਾਂ ਦੇ ਫੁਲ (ਅਸਤ) ਇਸ ਪਾਤਾਲ ਪੁਰੀ ਅਸਥਾਨ ਉਤੇ ਦਰਿਆ ਸਤਲੁਜ ਵਿਚ ਪਾਏ ਜਾਂਦੇ

ਰਹੇ ਹਨ ਅਤੇ ਹੁਣ ਆਮ ਸਿਖ ਪੋਠੋਹਾਰ, ਮਾਝੇ, ਦੁਆਬੇ ਦੇ ਭੀ ਇਥੇ ਹੀ ਅਸਤ ਲਿਆ ਕੇ ਪਾਤਾਲ ਪੁਰੀ ਦੇ ਲਾਗੇ ਦਰਿਆ ਸਤਲੁਜ ਸਪੁਰਦ ਕਰਦੇ ਹਨ। ਇਸ ਗੁਰਦੁਆਰੇ ਦੀ ਸੇਵਾ ਸ: ਭੂਪ ਸਿੰਘ ਜੀ ਰੋਪੜ ਵਾਲੇ ਨੇ ਅਤੇ ਸੰਤ ਸ਼ਾਮ ਸਿੰਘ ਜੀ ਸ੍ਰੀ ਅੰਮ੍ਰਿਤਸਰ ਵਾਲੇ ਨੇ ਖਾਸ ਤੌਰ ਤੇ ਕਰਵਾਈ ਹੈ।

ਚਰਨ ਕੰਵਲ ਤੇ ਪਾਤਾਲ ਪੁਰੀ ਤੋਂ ਬਿਨਾਂ ਬਾਬਾ ਗੁਰਦਿੱਤਾ ਜੀ ਦੀ ਸਮਾਧ ਇਥੇ ਹੀ ਹੈ ਅਤੇ ਇਹ ਗੁਰਦੁਆਰਾ ਬੜੀ ਉਚੀ ਥਾਂ ਖੜੀ ਸ਼ਾਨਦਾਰ ਜਗਾ ਹੈ। ਕਹਿੰਦੇ ਹਨ ਜਦ ਇਹ ਗੁਰਦੁਆਰਾ ਸ: ਭੂਪ ਸਿੰਘ ਰੋਪੜੀਏ ਨੇ ਤਿਆਰ ਕਰਵਾਇਆ ਤਾਂ ਕਿਸੇ ਨੇ ਅੰਗਰੇਜ਼ੀ ਸਰਕਾਰ ਪਾਸ ਚੁਗਲੀ ਖਾਧੀ ਕਿ ਸ: ਭੂਪ ਸਿੰਘ ਕਿਲਾ ਬਣਾ ਰਿਹਾ ਹੈ ਅਤੇ ਸਿਖ ਰਾਜ ਵਾਪਸ ਲੈਣ ਦੇ ਸੁਫਨੇ ਲੈ ਰਿਹਾ ਹੈ। ਇਸ ਸ਼ੱਕ ਵਿਚ ਸ: ਭੂਪ ਸਿੰਘ ਨੂੰ ਜਲਾਵਤਨ ਕੀਤਾ ਗਿਆ। ਦਸਦੇ ਹਨ ਬਾਬਾ ਗੁਰਦਿੱਤਾ ਜੀ ਨੇ ਭੀ ਬਾਬਾ ਅਟਲ ਰਾਇ ਜੀ ਦੀ ਤਰਾਂ ਆਪਣੇ ਗੁਰੂ ਪਿਤਾ ਜੀ ਨੂੰ (ਇਕ ਗਊ ਨੂੰ ਜਿਹੜੀ ਭੁਲੇਖੇ ਵਿਚ ਉਨ੍ਹਾਂ ਪਾਸੋਂ ਮਰ ਗਈ ਸੀ ਮੁੜ ਜੀਉਂਦਾ ਕਰਨ ਕਰਕੇ) ਨਾਰਾਜ਼ ਕਰ ਦਿਤਾ ਅਤੇ ਸਤਿਗੁਰਾਂ ਦੇ ਫੁਰਮਾਣ ਉਤੇ ਕਿ ਜਾਨ ਦਾ ਬਦਲਾ ਜਾਨ ਜ਼ਰੂਰੀ ਹੈ; ਇਸ ਅਸਥਾਨ ਉਤੇ ਆਕੇ ਇਕ ਨਿੰਮ ਦੀ ਛਟੀ ਗਡਕੇ ਚਾਦਰ ਤਾਣ ਕੇ ਲੇਟ ਗਏ ਅਤੇ ਪ੍ਰਾਣ ਤਿਆਗ ਦਿਤੇ। ਬਾਬਾ ਗੁਰਦਿਤਾ ਜੀ ਨੇ ਜਿਥੇ ਗਊ ਦੋਬਾਰਾ ਜ਼ਿੰਦਾ ਕੀਤੀ ਸੀ, ਉਥੇ ਗੁਰਦੁਆਰਾ ਜਿੰਦ-ਵੜੀ ਹੈ ਅਤੇ ਇਸ ਸਾਰੇ ਤਅਲਕੇ ਦਾ ਨਾਉਂ ਹੀ ਤਅਲਕਾ ਜਿੰਦ-ਵੜੀ ਪ੍ਰਸਿਧ ਹੋ ਗਿਆ ਸੀ। ਕੀਰਤਪੁਰ ਵਿਚ ਬਾਬਾ ਗੁਰਦਿੱਤਾ ਜੀ ਉਤੇ ਲੋਕਾਂ ਦਾ ਬਹੁਤ ਨਿਸਚਾ ਹੈ ਅਤੇ ਕੀਰਤਪੁਰ ਨੂੰ "ਬਾਬਾ ਜੀ ਦਾ ਸ਼ਹਿਰ" ਕਹਿੰਦੇ ਹਨ ਅਤੇ ਲੋਕੀ ਦੂਰ ਦੂਰ ਦੇ ਪਿੰਡਾਂ ਤੋਂ ਆ ਕੇ ਇਨ੍ਹਾਂ ਦੀ ਸਮਾਧ ਤੇ ਚੜ੍ਹਾਵੇ ਚੜਾਉਂਦੇ ਹਨ।

ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਇਸ ਇਲਾਕੇ ਵਿਚ ਸੈਰ ਸ਼ਿਕਾਰ

ਲਈ ਆਮ ਨਿਕਲਦੇ ਰਹਿੰਦੇ ਸਨ ਅਤੇ "ਮਿਠਾ ਸਰ" ਕੀਰਤਪੁਰ ਤੇ ਅਨੰਦਪੁਰ ਵਿਚਕਾਰ, ਅਤੇ "ਸੁਹੇਲੇ ਘੋੜੇ ਦੀ ਸਮਾਧ" ਅਤੇ ਇਕ ਖੂਹ ਅਨੰਦਪੁਰ ਤੋਂ ਗੁਰੂ ਕੇ ਲਾਹੌਰ ਦੇ ਰਸਤੇ ਵਿਚ ਅਤੇ 'ਭਾਤਪੁਰ ਸਾਹਿਬ' ਅਨੰਦਪੁਰ ਤੋਂ ਊਨੇ ਦੇ ਰਸਤੇ ਵਿਚ ਗੁਰੂ ਹਰਿ ਗੋਬਿੰਦ ਸਾਹਿਬ ਦੀਆਂ ਯਾਦਗਾਰਾਂ ਹਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਮਗਰੋਂ, ਸ੍ਰੀ ਗੁਰੂ ਹਰਿ ਰਾਇ ਸਾਹਿਬ ਜਿਨ੍ਹਾਂ ਦਾ ਜਨਮ ਭੀ ਇਥੇ ਹੀ ਹੋਇਆ; ਸਾਰੀ ਆਯੂ ਇਸੇ ਇਲਾਕੇ ਵਿਚ ਰਹੇ ਅਤੇ ਕੀਰਤਪੁਰ ਸਾਹਿਬ ਉਨ੍ਹਾਂ ਦਾ ਹੈਡ-ਕੁਆਰਟਰ ਰਿਹਾ। ਗੁਰੂ ਹਰਿਰਾਇ ਸਾਹਿਬ ਦੇ ਸਮੇਂ ਵਿਚ ਕੀਰਤਪੁਰ ਸਾਹਿਬ ਆਪਣੀ ਉਨਤੀ ਦੇ ਸਿਖਰ ਤੇ ਸੀ। ਇਥੇ ਮਹਾਰਾਜ ਦੇ ੨੨੦੦ ਘੋੜ ਸਵਾਰ ਤੇ ਹੋਰ ਅਨਗਿਣਤ ਸੰਗਤਾਂ ਟਿਕ ਕੇ ਟਹਿੰਦੀਆਂ ਅਤੇ ਦਰਸ਼ਨਾਂ ਲਈ ਆਂਵਦੀਆਂ ਜਾਂਦੀਆਂ ਸਨ। ਇਥੇ ਹੀ ਮਹਾਰਾਜ ਦਾ ਤਖਤ ਸੀ, ਬਾਗ ਸਨ, ਖੂਹ ਸਨ, ਬਸ ਹੁਣ ਨਿਸ਼ਾਨ ਬਾਕੀ ਹਨ। ਇਥੇ "ਦਬਿਸਤਾਨ ਮਜ਼ਾਹਬ" ਦਾ ਕਰਤਾ ਆਇਆ ਅਤੇ ਇਥੋਂ ਹੀ ਦਾਰਾ ਸ਼ਿਕੋਹ ਦੇ ਆਦਮੀ ਦੁਰਲਭ ਹਰੜਾਂ ਅਤੇ ਆਮਲੇ ਲੈ ਕੇ ਗਏ। ਇਥੋਂ ਹੀ ਬਾਬਾ ਰਾਮਰਾਏ ਨੂੰ (ਔਰੰਗਜ਼ੇਬ ਵਲੋਂ ਦਿੱਲੀ ਤੋਂ ਗੁਰੂ ਸਾਹਿਬ ਨੂੰ ਸੱਦਾ ਆਵਣ ਤੇ) ਦਿੱਲੀ ਘਲਿਆ ਗਿਆ। ਅਖੀਰ ਸ੍ਰੀ ਗੁਰੂ ਹਰਿ ਰਾਇ ਸਾਹਿਬ ਇਥੇ ਹੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੂੰ ਗੁਰਗੱਦੀ ਸੌਂਪ ਕੇ ਜੋਤੀ ਜੋਤ ਸਮਾਏ।

ਰਾਮਰਾਇ ਦੀ ਸ਼ਕਾਇਤ ਤੇ ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੂੰ ਇਥੋਂ ਹੀ ਦਿੱਲੀ ਬੁਲਾ ਭੇਜਿਆ। ਮਹਾਰਾਜ ਉਥੇ ਰਏ ਤੇ ਉਥੇ ਹੀ ਜੋਤੀ ਜੋਤ ਸਮਾ ਗਏ। ਇਸ ਤਰਾਂ ਕੀਰਤਪੁਰ ਸਾਹਿਬ ਸਿਖ ਇਤਿਹਾਸ ਵਿਚ ਇਕ ਉਘਾ ਗੁਰ ਅਸਥਾਨ ਹੈ। ਪਰ ਗੋਇੰਦਵਾਲ ਸਾਹਿਬ ਵਾਂਗੂੰ ਸਮੇਂ ਦੇ ਗੇੜ ਕਰਕੇ ਹੁਣ ਖਰਾਬ ਖਸਤਾ ਹਾਲਤ ਵਿਚ ਹੈ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦੀ ਯਾਦ ਵਿਚ ਅਜੇ ਤਕ ਵਿਸਾਖ ਅਤੇ ਦੀਵਾਲੀ ਦੇ ਮੇਲੇ (ਇਸ ਸਾਰੇ ਇਲਾਕੇ ਵਿਚ) ਕੀਰਤਪੁਰ ਸਾਹਿਬ

ਲਗਦੇ ਹਨ। ਵਿਸਾਖੀ ਦੇ ਸ਼ੁਭ ਦਿਹਾੜੇ ਸ੍ਰੀ ਕਲਗੀਧਰ ਜੀ ਨੇ ਕੇਸਗੜ੍ਹ ਸਾਹਿਬ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਕੇ ਖਾਲਸਾ ਪੰਥ ਦੀ ਬੁਨਿਆਦ ਰਖੀ; ਇਸ ਲਈ ਇਹ ਦਿਨ ਅਨੰਦਪੁਰ ਸਾਹਿਬ ਖਾਸ ਤੌਰ ਤੇ ਹਰ ਸਾਲ ਮਨਾਏ ਜਾਣ ਵਾਲਾ ਹੈ। ਪਰ ਅਜੇ (੧੯੪੪) ਤਕ ਕੁਝ ਹੋਲੇ ਮਹੱਲੇ ਦੇ ਮੇਲੇ ਦੇ ਥਕੇਵੇਂ ਅਤੇ ਕੁਝ ਕੀਰਤਪੁਰ ਸਾਹਿਬ ਵਿਸਾਖੀ ਦੇ ਪੁਰਾਤਨ ਤੁਰੇ ਆਉਂਦੇ ਮੇਲੇ ਕਰਕੇ ਅਨੰਦਪੁਰ ਸਾਹਿਬ ਵਿਚ ਵਿਸਾਖੀ ਦਾ ਦੀਵਾਨ ਇੱਨਾਂ ਕਾਮਯਾਬ ਨਹੀਂ ਹੋ ਸਕਿਆ ਜਿਨਾਂ ਹੋਣਾ ਚਾਹੀਦਾ ਹੈ। ਹੋਲੇ ਦਾ ਮੇਲਾ ਪਹਿਲਾਂ ਤਿੰਨ ਦਿਨ ਕੀਰਤਪੁਰ ਸਾਹਿਬ ਲਗਦਾ ਹੈ। ਰੋਪੜ ਤੋਂ ਅਨੰਦਪੁਰ ਸਾਹਿਬ ਜਾਂਦਿਆਂ ਪਹਿਲਾਂ ਕੀਰਤਪੁਰ ਸਾਹਿਬ ਆਂਵਦਾ ਹੈ।

# ਗੁਰੂ ਤੇਗ ਬਹਾਦਰ ਸਾਹਿਬ

### ਅਤੇ

## ਗੁਰੂ ਕਾ ਚੱਕ

ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਜੀ ਬਕਾਲੇ ਪਿੰਡ ਵਿਚ ਭਾਈ ਮੱਖਣ ਸ਼ਾਹ ਲਬਾਣੇ ਦੀ ਸਿਆਣੀ ਵਿਉਂਤ ਨਾਲ ਪ੍ਰਗਟ ਹੋਏ ਤਾਂ ਆਪ ਸੰਗਤਾਂ ਦੇ ਬੇਨਤੀ ਕਰਨ ਤੇ ਕੀਰਤਪੁਰ ਸਾਹਿਬ ਆਪਣੇ ਵਡੇ ਵਡੇਰਿਆਂ ਦੇ ਅਸਥਾਨ ਤੇ ਆਏ ਪਰ ਇਥੇ ਉਨ੍ਹਾਂ ਦੇ ਭਤੀਜਿਆਂ ਨੇ ਉਨ੍ਹਾਂ ਦੀ ਬੜੀ ਵਿਰੋਧਤਾ ਕੀਤੀ। ਇਥੋਂ ਤਾਂਈ ਕਿ ਧੀਰ ਮੱਲ ਦੇ ਇਕ ਮਸੰਦ ਨੇ ਗੁਰੂ ਜੀ ਤੇ ਬੰਦੂਕ ਚਲਾ ਦਿਤੀ ਪਰ ਜਿਸ ਪਵਿਤ੍ਰ ਸੀਸ ਨੇ ਦਿੱਲੀ ਵਿਚ ਜਾ ਕੇ ਹਿੰਦੂ ਧਰਮ ਦੀ ਰਖਿਆ ਵਿਚ ਲਗਣਾ ਸੀ, ਉਸ ਦੇ ਇਕ ਰੋਮ ਨੂੰ ਭੀ ਇਹ ਪਾਮਰ ਲੋਕ ਕਿਵੇਂ ਵਿੰਗਾ ਕਰ ਸਕਦੇ ਸਨ? ਗੁਰੂ ਜੀ ਬੜੇ ਕੋਮਲ ਦਿਲ ਸਨ—"ਭੈ ਕਾਹੂ ਕੋ ਦੇਤਿ ਨਹਿ ਨਹਿ ਭੈ ਮਾਨਤ ਆਨ" ਵਾਲੇ ਅਸੂਲ ਅਨੁਸਾਰੀ ਸਨ। ਇਸ ਲਈ ਆਪ ਧੀਰ ਮੱਲ ਅਤੇ ਉਸ ਦੇ

ਹੋਰ ਭਾਈ ਭਤੀਜਿਆਂ ਪਾਸ ਹੀ ਕੀਰਤਪੁਰ ਛਡ ਕੇ ਛੇ ਮੀਲ ਉਤੇ ਪਹਾੜ ਵਲ ਦਰਿਆ ਸਤਲੁਜ ਦੇ ਕਿਨਾਰੇ ਕਿਨਾਰੇ ਉਥੇ ਆ ਗਏ ਜਿਥੇ ਮਾਖੋਵਾਲ ਦਾ ਪੁਰਾਣਾ ਨਗਰ ਸੀ। ਆਪ ਨੇ ਇਸ ਨਗਰ ਦੇ ਪਛਮ ਵਲ ਦਰਿਆ ਦੇ ਕਿਨਾਰੇ ਰਾਜਾ ਬਿਲਾਸਪੁਰ ਪਾਸੋਂ ੭੫੦੦੦ ਰੁਪਏ ਤੋਂ ਬਹੁਤ ਸਾਰੀ ਥਾਂ ਮੁਲ ਲੈ ਕੇ ਸੰਮਤ ੧੭੨੧ ਵਿਚ ਆਪਣਾ ਮਕਾਨ ਬਣਵਾਇਆ ਅਤੇ ਪਿੰਡ ਬੱਧਾ ਜਿਸਦਾ ਨਾਂ "ਗੁਰੂ ਕਾ ਚੱਕ" ਰਖਿਆ। ਇਹ ਪਿੰਡ ਹੁਣ ਭੀ 'ਚੱਕ' ਹੀ ਅਖਵਾਂਦਾ ਹੈ, ਸਰਕਾਰੀ ਮਾਲ ਦੇ ਕਾਗਜ਼ਾਂ ਵਿਚ ਭੀ ਇਹੋ ਨਾਂ ਹੈ ਅਤੇ ਇਸ ਦਾ ਅਡ ਹੀ ਨੰਬਰਦਾਰ ਹੈ, ਗੁਰੂ ਕੇ ਮਹਿਲ–ਭੋਰਾ ਸਾਹਿਬ, ਦਮਦਮਾ ਸਾਹਿਬ ਅਤੇ ਸੀਸ ਗੰਜ ਸਾਹਿਬ ਗੁਰਦੁਆਰੇ ਇਸੇ ਚੱਕ ਵਿਚ ਹਨ। ਹੁਣ ਇਹ ਪਿੰਡ ਅਨੰਦਪੁਰ ਸਾਹਿਬ ਦਾ ਹੀ ਇਕ ਮਹਲਾ ਬਣਿਆ ਹੋਇਆ ਹੈ।

ਗੁਰੂ ਤੇਗ ਬਹਾਦਰ ਜੀ ਨੂੰ ਬਹੁਤ ਸਮਾਂ ਇਥੇ ਰਹਿਣਾ ਨਾ ਮਿਲਿਆ ਅਤੇ ਰਾਜਾ ਰਤਨ ਸਿੰਘ ਦੇ ਬੇਨਤੀ ਕਰਨ ਪਰ ਉਸਦੇ ਨਾਲ ਸਿਖੀ ਪ੍ਰਚਾਰ ਲਈ ਯੂ. ਪੀ. ਬਿਹਾਰ, ਬੰਗਾਲ, ਆਸਾਮ ਵੱਲ ਚਲੇ ਗਏ ਅਤੇ ਇਸੇ ਸਫਰ ਵਿਚ ਸੰਮਤ ੧੭੨੩ ਵਿਚ ਪਟਨੇ ਸਾਹਿਬ ਦਸਮੇਸ਼ ਜੀ ਦਾ ਜਨਮ ਹੋਇਆ। ਆਸਾਮ ਦੇ ਰਾਜੇ ਰਤਨ ਰਾਇ ਦਾ ਝਗੜਾ ਨਿਪਟਾਕੇ ਗੁਰੂ ਜੀ ਵਾਪਸ ਪੰਜਾਬ ਆ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਗਰੋਂ ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਪੰਜਾਬੋਂ ਬਾਹਰ ਯੂ. ਪੀ. ਵਿਚ ਗਏ ਸਨ। ਹੁਣ ਗੁਰੂ ਤੇਗ ਬਹਾਦਰ ਜੀ ਨੇ ਸਾਰੇ ਉਤਰੀ ਤੇ ਪੂਰਬੀ ਹਿੰਦੁਸਤਾਨ ਵਿਚ ਦੌਰਾ ਕਰਕੇ ਗੁਰੂ ਨਾਨਕ ਦੇਵ ਜੀ ਦੇ ਲਾਏ ਹੋਏ ਸਿਖੀ ਦੇ ਬੂਟੇ ਨੂੰ ਸਤਿਨਾਮ ਦੇ ਉਪਦੇਸ਼ ਨਾਲ ਸਿੰਜਿਆ।

ਆਪ ਨੇ ੧੭੨੪-੨੫ ਵਿਚ ਆ ਕੇ ਪੰਜ ਛੇ ਸਾਲ ਗੁਰੂ ਕੇ ਚੱਕ ਨੂੰ ਤਰੱਕੀ ਦਿਤੀ ਪਰ ਆਪ ਨੂੰ ਛੇਤੀ ਹੀ ਹਿੰਦੂ ਧਰਮ ਦੀ ਰਖਿਆ ਲਈ ਸੰਮਤ ੧੭੩੧ ਵਿਚ ਆਪਣਾ ਅਸਥਾਨ ਛਡ ਕੇ ਔਰੰਗਜ਼ੇਬ ਦੇ ਜ਼ੁਲਮ

ਦੀ ਅਗਨੀ ਨੂੰ ਠੰਡਾ ਕਰਨ ਲਈ ਆਪਣਾ ਸੀਸ ਅਹੂਤੀ ਪਾਣ ਲਈ ਜਾਣਾ ਪਿਆ ।

ਜਦੋਂ ਭਾਈ ਜੈਤਾ (ਰੰਘਰੇਟਾ, ਗੁਰੂ ਕਾ ਬੇਟਾ) ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਦਿੱਲੀ ਤੋਂ ਬੜੀ ਬਹਾਦਰੀ ਨਾਲ ਕੀਰਤ ਪੁਰ ਲੈ ਆਇਆ ਤਾਂ ਸਿਖ ਸੰਗਤ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਾਬੇਦਾਰੀ ਵਿਚ ਕੀਰਤਪੁਰ ਪੁਜੀ ਅਤੇ ਉਥੋਂ ਮਾਤਾ ਗੁਜਰੀ ਜੀ ਦੀ ਖਾਹਿਸ਼ ਅਨੁਸਾਰ ਸੀਸ ਨੂੰ ਪਾਲਕੀ ਵਿਚ ਰਖ ਕੇ ਗੁਰੂ ਕੇ ਚਕ ਲੈ ਆਏ ਅਤੇ ਇਥੇ ਆ ਕੇ ਆਪਣੇ ਮਕਾਨ ਦੇ ਸਾਹਮਣੇ ਸਸਕਾਰ ਕੀਤਾ ਗਿਆ । ਇਸ ਪਵਿਤ੍ਰ ਅਸਥਾਨ ਦਾ ਨਾਂ ਸੀਸ ਗੰਜ ਹੈ।

## ਅਨੰਦਪੁਰ

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੋਤੀ ਜੋਤ ਸਮਾਉਣ ਮਗਰੋਂ ਸ੍ਰੀ ਦਸਮੇਸ਼ ਜੀ ਆਪਣੇ ਪਿਤਾ ਜੀ ਦੀ ਵਸਾਈ ਹੋਈ ਨਗਰੀ "ਚੱਕ ਗੁਰੂ" ਨੂੰ ਹਰ ਮੁਮਕਿਨ ਤਰੀਕੇ ਨਾਲ ਵਧਾਉਂਦੇ ਫੈਲਾਉਂਦੇ ਰਹੇ ਅਤੇ ਜਦੋਂ ਆਪ ਦੇ ਸ਼ੁਭ ਵਿਵਾਹ ਦਾ ਸਮਾਂ ਆਇਆ ਤਾਂ ਭੀ ਆਪ ਨੇ ਸ਼ਾਦੀ ਲਈ ਬਰਾਤ ਲੈ ਕੇ ਚੱਕ ਗੁਰੂ ਨੂੰ ਛਡ ਕੇ ਲਾਹੌਰ ਜਾਣਾ ਯੋਗ ਨਾ ਸਮਝਿਆ ਸਗੋਂ ਇਥੇ ਹੀ ਆਪਣੇ ਤਖਤ ਅਸਥਾਨ (ਰਾਜਧਾਨੀ) ਦੇ ਨੇੜੇ ਹੀ "ਗੁਰੂ ਕਾ ਲਾਹੌਰ" ਮੁਗਲਾਂ ਦੀ ਰਾਜਧਾਨੀ (ਲਾਹੌਰ) ਦੇ ਮੁਕਾਬਲੇ ਤੇ ਕਾਇਮ ਕਰ ਦਿਤਾ ਅਤੇ ਇਸ ਤਰਾਂ ਪਹਾੜੀ ਰਾਜੇ ਗੁਰੂ ਜੀ ਦੀ ਦੂਰ ਅੰਦੇਸ਼ੀ ਨੂੰ ਵੇਖ ਕੇ ਹੈਰਾਨ ਰਹਿ ਗਏ। ਪਹਾੜੀ ਰਾਜੇ ਬਿਲਾਸਪੁਰ ਦਾ ਖਿਆਲ ਸੀ ਕਿ ਜਦੋਂ ਦਸਮੇਸ਼ ਜੀ ਲਾਹੌਰ ਸ਼ਾਦੀ ਕਰਾਨ ਲਈ ਜਾਣਗੇ ਤਾਂ ਉਹ "ਚੱਕ ਗੁਰੂ" ਤੇ ਚੁਪਾਤੇ ਤੇ ਸਹਿਜੇ ਹੀ ਕਬਜ਼ਾ ਕਰਕੇ ਮੁਗਲ ਪਾਤਸ਼ਾਹ ਦੀ ਖੁਸ਼ੀ ਪ੍ਰਾਪਤ ਕਰੇਗਾ ਪਰ ਗੁਰੂ ਜੀ ਉਸਦੀ ਨੀਯਤ ਨੂੰ ਸਮਝ ਗਏ ਅਤੇ ਲਾਹੌਰ ਜਾਣ ਦਾ ਖਿਆਲ ਛਡ ਕੇ ਆਪਣਾ 'ਲਾਹੌਰ'

ਰਚ ਲਿਆ ।

ਆਪਣੀ ਸ਼ਾਦੀ ਤੋਂ ਕੁਝ ਸਮਾਂ ਪਿਛੋਂ, ਆਪ ਨੂੰ ਕੁਝ ਸਮੇਂ ਵਾਸਤੇ ਨਾਹਣ ਰਿਆਸਤ ਵਿਚ 'ਪਾਉਂਟਾ ਸਾਹਿਬ' ਜਾਣਾ ਪਿਆ ਅਤੇ ਉਥੋਂ ਨੇੜੇ ਹੀ ਸੰਮਤ ੧੭੪੫ ਬਿਕ੍ਰਮੀ ਵਿਚ ਸਾਰੇ ਪਹਾੜੀ ਰਾਜਿਆਂ ਨਾਲ ਭੰਗਾਣੀ ਦਾ ਪ੍ਰਸਿੱਧ ਜੰਗ ਕਰਨਾ ਪਿਆ ਜਿਸ ਵਿਚ ਅਕਾਲ ਪੁਰਖ ਦੀ ਕਿਰਪਾ ਨਾਲ ਗੁਰੂ ਜੀ ਦੀ ਸ਼ਾਨਦਾਰ ਜਿਤ ਹੋਈ। ਇਸ ਸ਼ਾਨਦਾਰ ਜਿਤ ਉਤੇ ਦਸਮੇਸ਼ ਜੀ ਨੂੰ ਬਹੁਤ ਖੁਸ਼ੀ ਹੋਈ। ਆਪ ਆਪਣੇ ਸਿਖਾਂ ਸਮੇਤ ਆਪਣੇ ਟਿਕਾਣੇ ਚੱਕ ਗੁਰੂ ਵਾਪਸ ਆਏ ਅਤੇ ਇਸ ਜਿਤ ਦੀ ਖੁਸ਼ੀ ਵਿਚ ਆਪ ਨੇ ਚੱਕ ਗੁਰ ਦੇ ਲਾਗੇ ਹੀ ਅਪਣਾ ਇਕ ਕਿਲਾ ਬਣਾ ਕੇ ਨਵਾਂ ਗਾਂਵ ਆਬਾਦ ਕੀਤਾ ਜਿਸ ਦਾ ਨਾਂ ਅਨੰਦਪੁਰ ਰਖਿਆ ।

ਬਚਿਤ੍ਰ ਨਾਟਕ ਵਿਚ ਲਿਖਿਆ ਹੈ:—

ਜੁਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਵ।
ਕਹਿਲੂਰ ਮਹਿ ਬਾਂਧਿਓ ਆਨ ਅਨੰਦਪੁਰ ਗਾਂਵ ।

ਇਥੇ ਹੀ ਫਿਰ ਲੋਹਗੜ੍ਹ ਕਿਲਾ ਬਣਵਾਇਆ, ਜਿਸ ਵਿਚ ਗੁਰੂ ਜੀ ਦੀਆਂ ਤੋਪਾਂ ਢਾਲੀਆਂ ਜਾਇਆ ਕਰਦੀਆਂ ਸਨ ।

ਅਨੰਦਪੁਰ ਕਿਲੇ ਦੀ ਰਾਖੀ ਲਈ ਸਤਿਗੁਰੂ ਜੀ ਨੇ ਲੋਹਗੜ੍ਹ ਤੇ ਕੇਸ ਗੜ੍ਹ ਤੋਂ ਬਿਨਾਂ ਫਤਹ ਗੜ੍ਹ ਤੇ ਤਾਰਾ ਗੜ੍ਹ ਕਿਲੇ ਭੀ ਬਣਵਾਏ। ਕਲਗੀਧਰ ਜੀ ਨੇ ਇਥੇ ਅਨੇਕਾਂ ਕੌਤਕ ਰਚੇ ਅਤੇ ਕਈ ਜੰਗ ਜੁਧ ਕੀਤੇ। ਆਪ ਨੂੰ ਚਾਰ ਵੇਰ ਹਾਲਾਤ ਦੀ ਮਜਬੂਰੀ ਕਰਕੇ ਆਪਣਾ ਅਸਥਾਨ ਛਡਣਾ ਪਿਆ। ਪਹਿਲੀ ਵੇਰ ਆਪ ਨਾਹਣ ਰਿਆਸਤ ਵਿਚ "ਪਾਉਂਟਾ ਸਾਹਿਬ" ਰਹੇ। ਦੂਜੀ ਵੇਰ ਆਪ ਰਾਣਾ ਬਿਭੌਰ ਪਾਸ ਰਹੇ, ਤੀਜੀ ਵੇਰ ਆਪ ਨੇ ਰਾਇ ਬਸਾਲੀ ਨੂੰ ਮਾਣ ਬਖਸ਼ਿਆ ਅਤੇ ਚੌਥੀ ਵੇਰ ਮਹਾਰਾਜ ਅਜਿਹੇ ਗਏ ਕਿ ਮੁੜ ਆਪਣੀ ਅਨੰਦਪੁਰੀ ਨੂੰ ਵਾਪਸ ਆਕੇ ਦਰਸ਼ਨ ਨਾ ਦਿਤੇ।

ਸੰਮਤ ੧੭੫੭ ਵਿਚ ਆਪ ਨੇ ਇਥੇ ਹੋਲਾ ਮਹੱਲਾ ਖੇਲਿਆ

ਅਤੇ ਇਹ ਰੀਤ ਸਿਖਾਂ ਵਿਚ ਕਾਇਮ ਕੀਤੀ ਜੋ ਅਜੇ ਤਕ ਕਾਇਮ ਹੈ।

ਸੰਮਤ ੧੭੬੧ ਬਿਕ੍ਰਮੀ ਵਿਚ ਪਹਾੜੀ ਰਾਜਿਆਂ ਅਤੇ ਮੁਗਲ ਸੂਬਿਆਂ ਨੇ ਅਨੰਦਪੁਰ ਕਿਲੇ ਦਾ ਘੇਰਾ ਪਾ ਲਿਆ। ਦੁਸ਼ਮਨ ਦੀ ਫੌਜ ਲਖਾਂ ਦੀ ਗਿਣਤੀ ਵਿਚ ਸੀ। ਖਾਲਸੇ ਦੀ ਗਿਣਤੀ ਚੰਦ ਹਜ਼ਾਰ ਸੀ। ਇਕ ਤੇ ਸੌ ਦਾ ਮੁਕਾਬਲਾ ਸੀ। ਇਹ ਪਹਿਲਾ ਸਮਾਂ ਸੀ ਜਦੋਂ ਸਤਿਗੁਰੂ ਜੀ ਨੂੰ "ਸਵਾ ਲਾਖ ਸੇ ਏਕ ਲੜਾਊਂ" ਸਾਬਤ ਕਰਨ ਦਾ ਸਮਾਂ ਮਿਲਿਆ। ਅਨੰਦਪੁਰ ਸਾਹਿਬ ਦਾ ਮਹਾਸਰਾ (ਘੇਰਾ) ਸੰਸਾਰ ਇਤਿਹਾਸ ਦੇ ਪ੍ਰਸਿਧ ਘੇਰਿਆਂ ਵਿਚੋਂ ਹੈ। ਅਰਕਾਟ, ਭਰਤਪੁਰ, ਲੰਡਨ ਡਰੀ ਤੇ ਕੈਲੇ ਦੇ ਜਗਤ ਪ੍ਰਸਿਧ ਮਹਾਸਰੇ ਇਸਦੇ ਮੁਕਾਬਲੇ ਵਿਚ ਤੁਛ ਹਨ। ਬਹੁਤ ਸਿਖ ਸ਼ਹੀਦ ਹੋਏ; ਜਿਨ੍ਹਾਂ ਨੇ ਆਪਣੇ ਸਿਦਕ ਤੇ ਬਹਾਦਰੀ ਦੀਆਂ ਅਦੁਤੀ ਮਸਾਲਾਂ ਕਾਇਮ ਕੀਤੀਆਂ। ਬਥੇਰੇ ਚੋਰੀ ਛਿਪੀ ਜਾਂ ਬਹਾਨੇ ਬਣਾਕੇ ਨੱਠ ਭੱਜ ਗਏ। ਅਤਿ ਦੁਖ ਵੇਖਦੇ ਹੋਏ ਕਈ ਲਿਖਤੀ "ਬੇਦਾਵਾ" ਦੇ ਕੇ ਕਿਲੇ ਵਿਚੋਂ ਨਿਕਲ ਗਏ। ਹੁਣ ਮਾਤਾ ਜੀ ਅਤੇ ਸਿਖਾਂ ਵਲੋਂ ਗੁਰੂ ਜੀ ਨੂੰ ਕਿਲ੍ਹਾ ਛਡਣ ਤੇ ਜ਼ੋਰ ਪਾਇਆ ਗਿਆ। ਪਰ ਸਤਿਗੁਰੂ ਕਿਲਾ ਛਡਣ ਵਿਚ ਵਧੇਰਾ ਦੁਖ ਵੇਖ ਰਹੇ ਸਨ। ਸਭ ਨੂੰ ਸਮਝਾਇਆ ਬੁਝਾਇਆ। ਪਹਾੜੀ ਰਾਜਿਆਂ ਦੇ ਮੁਗਲ ਸੂਬੇਦਾਰਾਂ ਦੇ ਝੂਠੇ ਇਕਰਾਰਾਂ ਤੇ ਵਾਇਦਿਆਂ ਦਾ ਪੋਲ ਭੀ ਖੋਲ੍ਹ ਕੇ ਦਸਿਆ ਪਰ ਫੇਰ ਭੀ ਸਿਦਕੀ ਸਿਖਾਂ ਅਤੇ ਮਾਤਾ ਜੀ ਨੇ ਅਤਿ ਮਜਬੂਰ ਕਰ ਦਿਤਾ ਕਿ ਗੁਰੂ ਜੀ ਆਪਣੇ ਕਿਲ੍ਹੇ ਨੂੰ ਛਡ ਦੇਣ। ਕਿਲਾ ਛਡਣ ਤੋਂ ਪਹਿਲਾਂ ਗੁਰੂ ਜੀ ਨੂੰ ਅਨੰਦਪੁਰੀ ਦਾ ਭਵਿਖਤ ਅੱਖਾਂ ਅਗੇ ਦਿਸ ਰਿਹਾ ਸੀ। ਇਸ ਲਈ ਬਹੁਤ ਸਾਰੀ ਦੌਲਤ ਅਤੇ ਚੰਗੀਆਂ ਚੰਗੀਆਂ ਵਸਤਾਂ ਤਾਂ ਆਪਣੀ ਹਥੀਂ ਸਤਲੁਜ ਨਦੀ ਦੀ ਭੇਟ ਕੀਤੀਆਂ। ਤਾਂ ਜੁ ਵੈਰੀ ਉਨ੍ਹਾਂ ਤੋਂ ਕਿਸੇ ਕਿਸਮ ਦਾ ਲਾਭ ਨਾ ਉਠਾਵੇ। ਬੇਅੰਤ ਪੁਸਤਕ ਜੋ ਆਪ ਜੀ ਨੇ ਆਪਣੇ ਖਾਸ ਦਰਬਾਰੀ ੫੨ ਕਵੀਆਂ ਅਤੇ ਉਘੇ ਵਿਦਵਾਨਾਂ ਪਾਸੋਂ ਬੜੇ ਯਤਨ ਨਾਲ ਤਿਆਰ ਕਰਵਾਏ ਸਨ, ਇਲਾਕੇ ਦੇ ਸਰਧਾਵਾਨ ਸਹਿਜਧਾਰੀ ਸਿਖਾਂ ਪਾਸ ਛਡ ਕੇ ਆਪਣੇ ਨਾਲ

ਕੇਵਲ ਇਕ ਗ੍ਰੰਥ (ਜਿਸ ਦਾ ਵਜ਼ਨ ਨੌ ਮਣ (ਕੱਚਾ) ਯਾ ੩ ਮਣ ੨੪ ਸੇਰ ਪੱਕਾ ਸੀ। ਨਾਲ ਲੈ ਗਏ, ਜੋ ਸਰਸਾ ਨਦੀ ਵਿਚ ਹੜ੍ਹ ਗਿਆ। ਇਸ ਤਰਾਂ ਗੁਰੂ ਜੀ ਦਾ ਬਹੁਤ ਸਾਰਾ ਸਾਹਿਤਕ ਕੰਮ ਸਾਡੇ ਪਾਸੋਂ ਖੁੱਸ ਗਿਆ ਅਤੇ ਮੁਢ ਤੋਂ ਲੈ ਕੇ ਅਜੇ ਤਕ ਸਾਡੇ ਵਿਚ ਦਸਮ ਗ੍ਰੰਥ ਦੀ ਬਾਣੀਆਂ ਸੰਬੰਧੀ ਮਤਭੇਦ ਹਨ। ਗੁਰ ਅਸਥਾਨਾਂ ਦੀ ਇਜ਼ਤ ਦਾ ਭੀ ਆਪ ਨੂੰ ਖਿਆਲ ਸੀ। ਉਸ ਸਮੇਂ ਕਿਸੇ ਅੰਮ੍ਰਿਤਧਾਰੀ ਸਿਖ ਦਾ ਅਨੰਦਪੁਰੀ ਵਿਚ ਰਹਿਣਾ ਨਾਮੁਮਕਨ ਸੀ। ਗੁਰੂ ਜੀ ਦੇ ਨਜ਼ੀਕੀ ਰਿਸ਼ਤੇਦਾਰ ਬਾਬਾ ਸੂਰਜ ਮਲ ਦੀ ਉਲਾਦ, ਘੇਰਾ ਸ਼ੁਰੂ ਹੋਣ ਵੇਲੇ ਹੀ ਨਾਹਣ ਦੀ ਮਿੱਤਰ ਰਿਆਸਤ ਵਿਚ ਆਪਣੇ ਬਚਾ ਲਈ ਜਾ ਵਸੇ ਸਨ। ਉਸ ਵੇਲੇ ਸ੍ਰੀ ਦਸਮੇਸ਼ ਜੀ ਨੇ ਮਹਾਂ ਦੇਵ ਉਦਾਸੀ ਦੇ ਜੇਠੇ ਮਹਾਤਮਾ ਗੁਰਬਖਸ਼ ਦਾਸ ਨੂੰ ਗੁਰੂ ਤੇਗ ਬਹਾਦਰ ਜੀ ਦੇ ਦੇਹੁਰੇ ਤਥਾ ਸਭ ਗੁਰ ਅਸਥਾਨਾਂ ਦਾ ਸੇਵਾਦਾਰ ਥਾਪਿਆ। ਸੂਰਜ ਪ੍ਰਕਾਸ਼ ਵਿਚ ਜ਼ਿਕਰ ਆਉਂਦਾ ਹੈ:-"ਇਕ ਗੁਰਬਖਸ਼ ਸਾਧੁ ਢਿਗ ਖਰਯੋ। ਤਿਸੈ ਵਿਲੋਕਤ ਵਾਕ ਉਚਰਯੋ। ਬਸੋ ਇਹਾਂ, ਤੁਮ ਸੇਵਾ ਕਰੋ। ਕਰ ਸੇਵਾ, ਨਿਜ ਜਨਮ ਸੁਧਰੋ।" ਬਾਬਾ ਗੁਰਬਖਸ਼ ਦਾਸ ਉਦਾਸੀ ਨੂੰ ਇਹ ਸੌਂਪ ਸਪੁਣੀ ਕਰਕੇ ਦਸਮੇਸ਼ ਜੀ ਆਪ ਸਦਾ ਲਈ ਅਨੰਦਪੁਰੀ ਨੂੰ ਫਤਹ ਗਜਾ ਗਏ।

## ਅਨੰਦਪੁਰ ਗੁਰੂ ਗੋਬਿੰਦ ਸਿੰਘ ਜੀ ਮਗਰੋਂ

ਗੁਰੂ ਜੀ ਦਾ ਅਨੰਦਪੁਰ ਦੇ ਕਿਲ੍ਹੇ ਵਿਚੋਂ ਨਿਕਲਣਾ ਸੀ ਕਿ ਵੈਰੀਆਂ ਨੇ ਆਪਣੇ ਕੌਲ-ਕਰਾਰ ਭੁਲ ਭੁਲਾਕੇ ਗੁਰੂ ਜੀ ਤੇ ਹੱਲਾ ਬੋਲ ਦਿਤਾ ਤੇ ਪਿਛਾ ਸ਼ੁਰੂ ਕਰ ਦਿਤਾ। ਫਿਰ ਜੋ ਸਰਸਾ ਦੇ ਕੰਢੇ, ਰੋਪੜ ਪੁਜਦੇ ਪੁਜਦੇ ਭੱਠਾ ਸਾਹਿਬ, ਚਮਕੌਰ ਸਾਹਿਬ, ਫਤਹਗੜ੍ਹ ਸਾਹਿਬ (ਸਰਹੰਦ) ਅਤੇ ਮੁਕਤਸਰ ਹੋਇਆ, ਬੀਵਿਆ, ਵਾਪਰਿਆ; ਉਸ ਤੋਂ ਸਿਖ ਨਰ-ਨਾਰੀ ਬੁੱਢੇ, ਬੱਚੇ ਸਭ ਚੰਗੀ ਤਰਾਂ ਜਾਣੂ ਹਨ। ਅਸੀਂ ਹੁਣ ਗੁਰੂ ਜੀ ਨੂੰ ਮਾਛੀਵਾੜੇ ਦੇ

ਜੰਗਲਾਂ ਵਿਚ ਛਡਦੇ ਹੋਏ ਅਨੰਦਪੁਰ ਵਲ ਵਾਪਸ ਮੁੜਦੇ ਹਾਂ ਅਤੇ ਇਸ ਦੀ ਰਾਮ ਕਹਾਣੀ ਨੂੰ ਹੀ ਲਿਖਦੇ ਹਾਂ:—

ਗੁਰੂ ਜੀ ਦੇ ਅਨੰਦਪੁਰੋਂ ਪਰ੍ਹੇ ਹੋਣ ਦੀ ਦੇਰ ਸੀ ਕਿ ਵੈਰੀ ਦਲ ਨੇ ਅਨੰਦਪੁਰ ਕਿਲ੍ਹੇ ਦੀ ਇਟ ਨਾਲ ਇਟ ਵਜਾ ਦਿਤੀ। ਦੂਜੇ ਕਿਲ੍ਹੇ ਲੋਹਗੜ੍ਹ, ਕੇਸਗੜ੍ਹ, ਫਤਹਗੜ੍ਹ ਭੀ ਢਾਹ ਛਡੇ। ਅਨੰਦਗੜ੍ਹ ਕਿਲ੍ਹੇ ਦੀ ਥਾਂ ਤੇ ਹਲ ਚਲਵਾ ਦਿਤੇ ਅਤੇ ਬੇਲਣੀਆਂ ਲਵਾ ਦਿਤੀਆਂ, ਇਸਤਰਾਂ ਦਸਮੇਸ਼ ਜੀ ਦੇ ਸ਼ਾਹੀ ਨਿਸ਼ਾਨਾਂ ਨੂੰ ਬਿਲਕੁਲ ਮਿਟਾ ਦਿਤਾ।

ਗੁਰਦੁਆਰਾ ਸੀਸ ਗੰਜ ਅਤੇ ਭੋਰਾ ਸਾਹਿਬ ਤਬਾਹੀ ਦੇ ਹਥੋਂ ਬਚ ਗਏ। ਅਤੇ ਬਾਬਾ ਗੁਰਬਖਸ਼ ਦਾਸ ਉਸ ਅਤਿ ਕਰੜੇ ਸਮੇਂ ਵਿਚ ਇਨ੍ਹਾਂ ਦੋਹਾਂ ਗੁਰ ਅਸਥਾਨਾਂ ਦੀ ਸੇਵਾ ਕਰਦੇ ਰਹੇ।

ਥੋੜੇ ਸਮੇਂ ਮਗਰੋਂ, ੧੭੦੭ ਈਸਵੀ ਵਿਚ ਔਰੰਗਜ਼ੇਬ ਮਰ ਗਿਆ ਅਤੇ ਸ਼ਾਹੀ ਕ੍ਰੋਪਵਾਨੀ ਗੁਰੂ ਜੀ ਉਤੇ ਕੁਝ ਠੰਡੀ ਪਈ। ਉਸ ਵੇਲੇ ਬਾਬਾ †ਸੂਰਜ ਮੱਲ ਦੇ ਪੋਤੇ, ਬਾਬਾ ਦੀਪਚੰਦ ਦੇ ਪੁਤ੍ਰ, ਬਾਬਾ ਗੁਲਾਬ ਰਾਇ ਅਤੇ ਬਾਬਾ ਸ਼ਾਮ ਚੰਦ ਜੋ ਗੁਰੂ ਜੀ ਦੇ ਭਤੀਜੇ ਲਗਦੇ ਸਨ ਅਤੇ ਅਨੰਦਪੁਰ ਦੇ ਘੇਰੇ ਵੇਲੇ ਨਾਹਣ ਰਿਆਸਤ ਵਿਚ ਚਲੇ ਗਏ ਸਨ, ਵਾਪਸ ਅਨੰਦਪੁਰ ਆ ਗਏ। ਇਸ ਸਮੇਂ ਸ੍ਰੀ ਕਲਗੀਧਰ ਜੀ ਦੇ ਜੋਤੀ ਜੋਤ ਸਮਾ ਜਾਣ ਦੀ ਖਬਰ ਭੀ ਅਨੰਦਪੁਰ ਆ ਪੁਜੀ। ਇਸ ਕਰਕੇ ਬਾਬਾ ਗੁਲਾਬ ਰਾਇ (ਜਿਨ੍ਹਾਂ ਨੇ ਕਲਗੀਧਰ ਜੀ ਤੋਂ ਅੰਮ੍ਰਿਤ ਛੱਕ ਲਿਆ ਹੋਇਆ ਸੀ ਤੇ ਹੁਣ ਗੁਲਾਬ ਸਿੰਘ ਸਨ) ਆਪਣੇ ਆਪ ਨੂੰ ਗੁਰਗਦੀ ਦਾ ਸਹੀ ਵਾਰਸ ਸਮਝ ਕੇ ਆਪ ਨੂੰ ਗਿਆਰਵਾਂ ਗੁਰੂ ਕਹਿਲਵਾਣ ਲਗੇ। ਬਾਬਾ ਜੀ ਨੇ ਦਸਮੇਸ਼ ਜੀ ਦੀ ਤਰਾਂ ਕਲਗੀ ਲਗਾ ਕੇ ਮਸਨਦ (ਗੱਦੀ) ਉਤੇ ਬੈਠ ਕੇ, ਗੁਰਦੁਆਰਾ ਸਾਹਿਬ ਵਿਚ ਸਿਖਾਂ ਤੋਂ ਕਾਰ ਭੇਟ ਲੇਣੀ ਸ਼ੁਰੂ ਕਰ ਦਿਤੀ।

---

†ਬਾਬਾ ਸੂਰਜ ਮਲ ਜੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਸਾਹਿਬਜ਼ਾਦੇ ਸਨ।

ਇਹ ਗਲ ਮਹਾਤਮਾਂ ਗੁਰਬਖਸ਼ ਦਾਸ ਜੀ ਨੂੰ ਚੰਗੀ ਨਾ ਲਗੀ, ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ:-

"ਤਿਨ ਇਕ ਦਿਨ ਅਵਿਲੋਕਯੋ ਆਨ।
ਥਿਰਯੋ ਗੁਲਾਬ ਰਾਇ ਗੁਰ ਥਾਨ।
ਸਹੀ ਨ ਗਈ ਅਵਗਯਾ ਹੇਰ।
ਹਾਥ ਜੋਰ ਬੋਲਯੋ ਤਿਸ ਵੇਰ।
ਥਾਨ ਬਨਾਵਹੁ ਅਪਨਾ ਦੂਜਾ।
ਤਹਾਂ ਬੈਠ ਲੀਜੈ ਸਭ ਪੂਜਾ।"

ਮਹਾਤਮਾਂ ਗੁਰਬਖਸ਼ ਦਾਸ ਤੋਂ ਇਹ ਬੇ ਅਦਬੀ ਨਾ ਸਹਾਰੀ ਗਈ ਪਰ ਫੇਰ ਭੀ ਨਿਮ੍ਰਤਾ ਨਾਲ ਕਿਹਾ: "ਬਾਬਾ ਜੀ! ਆਪ ਗੁਰੂ ਅੰਸ ਹੋ। ਸਤਿਕਾਰ ਯੋਗ ਹੋ। ਸੰਗਤਾਂ ਸਰਧਾ ਨਾਲ ਪੂਜਾ ਚੜ੍ਹਾਉਂਦੀਆਂ ਹਨ ਤਾਂ ਬੇਸ਼ਕ ਲਓ। ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ। ਕਲਗੀ ਵਾਲੇ ਪਾਤਸ਼ਾਹ ਮੈਨੂੰ ਸੇਵਾ ਸੌਂਪ ਗਏ ਹਨ। ਸੋ ਮੈਨੂੰ ਕਰੀ ਜਾਣ ਦਿਓ। ਤੁਸੀਂ ਗੁਰਦੁਆਰੇ ਅੰਦਰ ਗੱਦੀ ਲਗਾਣੀ ਛਡ ਦਿਓ ਕਿਉਂਕਿ ਸ੍ਰੀ ਹਜ਼ੂਰ ਸਾਹਿਬ ਤੋਂ ਆਏ ਸਿੰਘ ਦਸਦੇ ਹਨ ਕਿ ਕਲਗੀਧਰ ਜੀ ਦੇਹਧਾਰੀ ਗੁਰੂ ਦਾ ਸਿਲਸਲਾ ਬੰਦ ਕਰਕੇ ਅਗੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਸੌਂਪ ਗਏ ਹਨ ਅਤੇ ਗੁਰੂ ਨਾਨਕ ਦੀ ਗੱਦੀ ਕੋਈ ਜ਼ਾਤੀ ਜਾਇਦਾਦ ਨਹੀਂ।" ਇਹੋ ਜਿਹੇ ਨਿਮਰਤਾ ਨਾਲ ਕਹੇ ਸ਼ਬਦ ਭੀ ਬਾਬਾ ਗੁਲਾਬ ਸਿੰਘ ਜੀ ਨੂੰ ਬੁਰੇ ਲਗੇ ਤੇ ਉਨ੍ਹਾਂ ਨੇ ਹੰਕਾਰ ਵਿਚ ਆ ਕੇ ਕੁਝ ਕੌੜੇ ਬਚਨ ਸੰਤ ਗੁਰਬਖਸ਼ ਦਾਸ ਜੀ ਨੂੰ ਕਹੇ। ਇਸ ਉਤੇ ਮਹਾਤਮਾਂ ਨੇ ਸੁਤੇ ਹੀ ਕਿਹਾ: "ਬਾਬਾ ਜੀ! ਹੰਕਾਰ ਨਾ ਕਰੋ! ਤੁਸੀਂ ਤੇ ਤੁਹਾਡੇ ਪੁਤ ਚੌਂਹ ਦਿਨਾਂ ਦੇ ਪ੍ਰਾਹੁਣੇ ਹੋ।" ਮਹਾਤਮਾਂ ਦਾ ਬਚਨ ਸਚ ਹੋਇਆ ਅਤੇ ਥੋੜੇ ਜਿਹੇ ਦਿਨਾਂ ਅੰਦਰ ਹੀ ਬਾਬਾ ਗੁਲਾਬ ਸਿੰਘ ਜੀ ਅਤੇ ਉਨ੍ਹਾਂ ਦੇ ਚਾਰੇ ਪੁਤ ਚੜ੍ਹਾਈ ਕਰ ਗਏ। ੧੯੩੦ ਤਕ ਸੀਸ ਗੰਜ ਸਾਹਿਬ ਦੀ ਪ੍ਰਕਰਮਾਂ ਵਿਚ ਚਾਰ ਸਮਾਧੀਆਂ

ਮੌਜੂਦ ਸਨ ਜੋ ਬਾਬਾ ਗੁਲਾਬ ਰਾਇ ਦੇ ਚੋਹਾਂ ਪੁਤਾਂ ਦੀਆਂ ਦਸੀਆਂ ਜਾਂਦੀਆਂ ਸਨ ਪਰ ੧੯੩੦-੩੧ ਵਿਚ ਇਹ ਫਰਜ਼ੀ ਸਮਝਕੇ ਅਤੇ ਪ੍ਰਕਰਮਾਂ ਵਿਚ ਰੋਕ ਪਾਂਦੀਆਂ ਵੇਖ ਕੇ ਉਠਾ ਦਿਤੀਆਂ ਗਈਆਂ।

ਬਾਬਾ ਗੁਰਬਖਸ਼ ਦਾਸ ਜੀ ਇਨ੍ਹਾਂ ਦੇ ਕੁਬਚਨ ਸੁਣਕੇ ਅਤੇ ਆਪ ਉਪਰ ਲਿਖੇ ਬੋਲ ਮੂੰਹੋਂ ਕਢਕੇ ਅਨੰਦਪੁਰੀ ਤੋਂ ਚਲੇ ਗਏ ਅਤੇ ਇਕ ਛੋਟੇ ਜਿਹੇ ਪਿੰਡ "ਨਕੀਆਂ" ਵਿਚ ਚਲੇ ਗਏ। ਇਹ ਪਿੰਡ ਕੀਰਤਪੁਰ ਸਾਹਿਬ ਦੇ ਨਜ਼ੀਕ ਪਹਾੜ ਵਿਚ ਹੈ, ਇਸ ਪਿੰਡ ਵਿਚ ਅਜੇ ਤਕ ਉਨ੍ਹਾਂ ਦਾ ਡੇਰਾ ਹੈ, ਜਗੀਰ ਹੈ ਅਤੇ ਬੜੀ ਮਾਨਤਾ ਹੈ।

ਬਾਬਾ ਗੁਲਾਬ ਰਾਇ (ਸਿੰਘ) ਦੇ ਮਗਰੋਂ ਉਨ੍ਹਾਂ ਦੇ ਭਾਈ, ਬਾਬਾ ਸ਼ਾਮ ਚੰਦ ਜੀ (ਜੋ ਭੀ ਅੰਮ੍ਰਿਤ ਛਕ ਕੇ ਸ਼ਾਮ ਸਿੰਘ ਜੀ ਸਜ ਚੁਕੇ ਸਨ) ਇਨ੍ਹਾਂ ਗੁਰਦੁਆਰਿਆਂ ਦੀ ਪੂਜਾ ਲੈਂਦੇ ਰਹੇ। ਅਜ ਕਲ ਜਿਨੇ ਸੋਢੀ ਸਾਹਿਬਾਨ ਅਨੰਦਪੁਰੀ ਵਿਚ ਵਸਦੇ ਹਨ, ਉਹ ਇਹਨਾਂ ਬਾਬਾ ਸ਼ਾਮ ਚੰਦ ਜੀ ਦੀ ਹੀ ਅੰਸ ਹਨ। ਗੁਰਦੁਆਰਾ ਸੁਧਾਰ ਲਹਿਰ ਤਕ ਇਹ ਦੋਵੇਂ ਗੁਰਦੁਆਰੇ ਭੋਰਾ ਸਾਹਿਬ ਤੇ ਸੀਸਗੰਜ ਸਾਹਿਬ ਸੋਢੀਆਂ ਪਾਸ ਹੀ ਰਹੇ ਹਨ। ਜਦੋਂ ਖਾਨਦਾਨ ਵਧ ਗਿਆ ਤਾਂ ਗੁਰਦੁਆਰੇ ਦੀ ਪੂਜਾ ਅਤੇ ਮੁਰੱਮਤ ਆਦਿਕ ਲਈ ਚਾਰ ਪੱਤੀਆਂ ਬਣ ਗਈਆਂ। ਗੁ: ਭੋਰਾ ਸਾਹਿਬ ਤਾਂ ਰਿਹਾਇਸ਼ੀ ਮਕਾਨ ਵਿਚ ਤਬਦੀਲ ਹੋ ਗਿਆ ਪਰ ਗੁਰਦੁਆਰਾ ਸੀਸ ਗੰਜ ਸਾਹਿਬ ਦੀ ਸੇਵਾ ਹੁੰਦੀ ਰਹੀ। ਸ: ਬਘੇਲ ਸਿੰਘ ਜੀ ਨੇ ਸੰਮਤ ੧੮੪੭-੪੮ (ਸੰਨ ੧੭੯੦-੯੧) ਵਿਚ ਦਿੱਲੀ ਤੋਂ ਵਾਪਸ ਆਂਵਦੇ ਗੁਰਦੁਆਰਾ ਸੀਸ ਗੰਜ ਸਾਹਿਬ ਅਤੇ ਗੁਰਦੁਆਰਾ ਕੇਸਗੜ੍ਹ ਸਾਹਿਬ ਦੀ ਸੇਵਾ ਕਰਾਈ। ਫੇਰ ਪਟਿਆਲੇ ਦੇ ਮਸ਼ਹੂਰ ਮਹਾਰਾਜਾ ਕਰਮ ਸਿੰਘ ਅਤੇ ਉਨ੍ਹਾਂ ਦੇ ਪੁਤਰ ਮਹਾਰਾਜਾ ਨਰਿੰਦਰ ਸਿੰਘ ਨੇ ਬੜੀ ਸਰਧਾ ਨਾਲ ਇਥੋਂ ਦੇ ਗੁਰ ਅਸਥਾਨਾਂ ਦੀ ਸੇਵਾ ਕਰਵਾਈ। ਕਈ ਕੋਠੜੀਆਂ ਯਾਤ੍ਰੂਆਂ ਦੀ ਰਿਹਾਇਸ਼ ਲਈ ਬਣਵਾਈਆਂ ਤੇ ਫਰਸ਼ ਲਵਾਏ। ਸੀਸ ਗੰਜ ਸਾਹਿਬ ਦੇ ਮੰਦਰ ਦੀ ਪਕੀ ਲਪਾਈ ਕਰਵਾਈ। ਇਹ ਲਪਾਈ ਕੇਵਲ ਤਿੰਨ ਪਾਸੇ ਹੋਈ ਤੇ

ਦਿ ਪਾਸੇ ਦੇ ਪੱਤੀਦਾਰ ਸੋਢੀਆਂ ਮਹਾਰਾਜੇ ਪਾਸੋਂ ਸੇਵਾ ਕਰਵਾਣੀ ਆਪਣੀ ਹੱਕ ਸਮਝੀ ਅਤੇ ਇਹ ਕਹਿਕੇ ਕਿ ਉਹ ਆਪ ਕਰਾ ਦੇਣਗੇ, ਮਹਾਰਾਜੇ ਨੂੰ ਰੋਕ ਦਿਤਾ। ਪਰ ਇਹ ਲਪਾਈ ਨਾ ਹੋ ਸਕੀ ਅਤੇ ਇਸ ਲਈ ਚੜ੍ਹਦੇ ਪਾਸੇ ਦੀ ਦੀਵਾਰ ਉਤੇ ਕੇਵਲ ਚੂਨੇ ਦਾ ਆਮ ਪਲੱਸਤਰ ਹੈ।

ਬਾਬਾ ਬੰਦਾ ਬਹਾਦਰ ਨੇ ਸਰਹੰਦ ਫਤਹ ਕਰਕੇ ਸ੍ਰੀ ਅਨੰਦਪੁਰ ਸਾਹਿਬ ਦੇ ਦਰਸ਼ਨ ਕੀਤੇ ਅਤੇ ਗੁਰਦੁਆਰਾ ਅਨੰਦਗੜ੍ਹ ਸਾਹਿਬ ਅਤੇ ਕੇਸਗੜ੍ਹ ਸਾਹਿਬ ਵਾਸਤੇ ਗ੍ਰੰਥੀ ਅਤੇ ਜਥੇਦਾਰ ਨੀਯਤ ਕੀਤੇ। ਪਰ ਛੇਤੀ ਹੀ ਬਾਬਾ ਬੰਦਾ ਬਹਾਦਰ ਨੂੰ ਫੜਕੇ ਸ਼ਹੀਦ ਕੀਤਾ ਗਿਆ ਅਤੇ ਇਸ ਦੇ ਮਗਰੋਂ ਖਾਲਸੇ ਉਤੇ ਬਿਪਤਾ ਤੇ ਬਿਪਤਾ ਪੈਂਦੀਆਂ ਰਹੀਆਂ। ਇਸ ਲਈ ਬਹੁਤ ਸਮੇਂ ਤਕ ਇਨ੍ਹਾਂ ਦੋ ਗੁਰਦੁਆਰਿਆਂ ਅਤੇ ਦੂਜੇ ਕਿਲ੍ਹਿਆਂ ਨੂੰ ਸੰਭਾਲਣ ਦਾ ਕਿਸੇ ਨੂੰ ਹੀਆ ਨਾ ਪਿਆ। ਉਹ ਸਮਾਂ ਖਾਲਸਾ ਜੀ ਲਈ ਬਹੁਤ ਕਰੜਾ ਸੀ। ਬਿਪਤਾ ਦੇ ਸਮੇਂ ਕਈ ਵੇਰ ਸਿੰਘ ਸਤਲੁਜ ਟਪਕੇ ਅਨੰਦਪੁਰ ਦੇ ਨੇੜੇ ਤੇੜੇ ਦੀਆਂ ਪਹਾੜੀਆਂ ਵਿਚ ਝਟ ਲੰਘਾਂਦੇ ਸਨ।

ਗੁਰਦੁਆਰਾ ਕੇਸਗੜ੍ਹ ਸਾਹਿਬ ਵਿਚ ਤੰਬੂ ਸਾਹਿਬ ਵਾਲੀ ਟਿਬੀ (ਕਚੀ ਪਹਾੜੀ) ਬਹੁਤ ਸਾਰੀ ਖਰ ਗਈ। ਕੇਵਲ ਨਿਸ਼ਾਨ ਹੀ ਬਾਕੀ ਰਹਿ ਗਿਆ, ਜਿਥੇ ਕੋਈ ਨ ਕੋਈ ਪ੍ਰੇਮੀ ਜੋਤ ਜਗਾ ਹੀ ਛਡਦਾ ਸੀ। ਇਨ੍ਹਾਂ ਦੋਹਾਂ ਗੁਰਦੁਆਰਿਆਂ ! ਆਨੰਦ ਪੁਰ ਸਾਹਿਬ (ਆਨੰਦ ਗੜ੍ਹ ਸਾਹਿਬ ਅਤੇ ਕੇਸ ਗੜ੍ਹ ਸਾਹਿਬ ਦੀ ਮੁੜ ਸਭ ਤੋਂ ਪਹਿਲਾਂ ਸੇਵਾ ਕਰਨ ਦਾ ਮਾਣ ਬਾਬਾ ਜਲਮਸਤ ਸਿੰਘ ਤੇ ਬਾਬਾ ਸ਼ੇਰ ਸਿੰਘ ਜੀ ਨੂੰ ਪ੍ਰਾਪਤ ਹੈ। ਇਹ ਦੋਵੇਂ ਸਿੰਘ ਅਨੰਦ ਪੁਰ ਸਾਹਿਬ ਦਰਸ਼ਨਾਂ ਲਈ ਪੁਜੇ (ਇਹ ਪਤਾ ਨਹੀਂ ਲਗ ਸਕਿਆ ਕਿ ਇਹ ਕਿਥੋਂ ਆਏ) ਅਤੇ ਇਨ੍ਹਾਂ ਦੋਹਾਂ ਪਵਿਤ੍ਰ ਧਾਮਾਂ ਦੀ ਖਰਾਬ ਹਾਲਤ ਵੇਖਕੇ ਦੁਖੀ ਹੋਏ। ਉਨ੍ਹਾਂ ਨੇ ਇਨ੍ਹਾਂ ਦੀ ਸੇਵਾ ਦਾ ਪ੍ਰਣ ਕਰ ਲਿਆ। ਸਿੰਘਾਂ, ਗੁਰੂ ਜੀ ਦੇ ਸੱਚੇ ਸਿੰਘਾਂ ਦਾ ਪ੍ਰਣ ਹੋ ਗਿਆ, ਅਰਦਾਸਾ ਹੋ ਗਿਆ। ਹੁਣ ਕੀ ਮੁਸ਼ਕਲ ਸੀ ਦੋਵੇਂ ਸਿਦਕੀ ਸਿੰਘ ਬੜਾ ਹੌਸਲਾ ਕਰਕੇ ਗੁਰੂ ਘਰ ਦੇ ਪੁਰਾਣੇ ਵਿਰੋਧੀ ਖਾਨਦਾਨ ਕਹਲੂਰ ਦੇ ਉਸ ਵੇਲੇ ਦੇ

ਰਾਜੇ ਪਾਸ ਗਏ ਅਤੇ ਉਸਨੂੰ ਮਿਲਕੇ ਕਿਹੋ ਨੇ : ਰਾਜਾ ! ਤੇਰੇ ਬਜ਼ੁਰਗਾਂ ਅਗੇ ਸਾਡੇ ਸਤਿਗੁਰੂ ਜੀ ਨਾਲ ਬੜਾ ਧ੍ਰੋਹ ਤੇ ਜ਼ੁਲਮ ਕਮਾਇਆ ਹੈ ਹੁਣ ਤੂੰ ਸਾਡੇ ਜਾਨ ਤੋਂ ਪਿਆਰੇ ਗੁਰ ਧਾਮਾਂ ਦੀ ਬਿਅਦਬੀ ਤੋਂ ਰੁਕ ਜਾ। ਨਹੀਂ ਤਾਂ ਤੈਨੂੰ ਮੰਦਾ ਨਤੀਜਾ ਭੁਗਤਣਾ ਪਵੇਗਾ।

ਕੁਝ ਇਨ੍ਹਾਂ ਸਿੰਘਾਂ ਦੀ ਦਲੇਰੀ ਤੇ ਕੁਝ ਆਪਣੇ ਬਜ਼ੁਰਗਾਂ ਤੇ ਆਪਣੇ ਕੀਤੇ ਹੋਏ ਅਨਿਆਇ ਤੇ ਪਾਪ ਨੇ, ਰਾਜੇ ਦੇ ਦਿਲ ਉਤੇ ਕਾਰੀ ਅਸਰ ਕੀਤਾ ਤੇ ਉਸਨੇ ਉਤਰ ਦਿਤਾ, "ਵੇਖੋ, ਸਿੰਘ ਸਾਹਿਬਾਨ ! ਤੁਹਾਡੇ ਗੁਰੂ ਸਾਹਿਬ ਜ਼ਰੂਰ ਕਰਣੀ ਤੇ ਕਲਾ ਵਾਲੇ ਸਨ, ਸਾਥੋਂ ਭੁਲ ਹੋ ਗਈ ਕਿ ਅਸੀਂ ਉਨ੍ਹਾਂ ਦਾ ਟਾਕਰਾ ਕੀਤਾ। ਹੁਣ ਜੇ ਤੁਹਾਡੇ ਵਿਚ ਭੀ ਉਸ ਗੁਰੂ ਦੀ ਕੋਈ ਸ਼ਕਤੀ ਹੈ ਤਾਂ ਮੈਨੂੰ ਪਰਤੱਖ ਦਸੋ। ਫ਼ਿਰ ਮੈਂ ਨ ਕੇਵਲ ਉਹ ਅਸਥਾਨ ਹੀ ਤੁਹਾਨੂੰ ਮੋੜ ਦੇਵਾਂਗਾ, ਸਗੋਂ ਸੇਵਾ ਭੀ ਕਰਾਂਗਾ।" ਇਹ ਉਤਰ ਸੁਣਕੇ ਸਿੰਘਾਂ ਨੇ ਉਥੇ ਹੀ ਸਤਿਗੁਰੂ ਅਗ ਅਰਦਾਸ ਕੀਤੀ। ਮਨ ਨੂੰ ਤਸੱਲੀ ਹੋ ਗਈ ਜੋ ਗੁਰੂ ਜੀ ਨੇ ਬੇਨਤੀ ਕਬੂਲ ਕਰ ਲਈ ਹੈ ਫੇਰ ਤਿੰਨ ਮੋਟੀਆਂ ਮੋਟੀਆਂ ਢਾਲਾਂ ਇਕੱਠੀਆਂ ਜੋੜਕੇ ਉਨ੍ਹਾਂ ਵਿਚ ਤੀਰ ਮਾਰੇ ਰਾਜੇ ਦੇ ਬਲੀ ਤੋਂ ਬਲੀ ਜੋਧੇ ਕਈ ਕਈ ਇਕੱਠੇ ਹੋਕੇ ਭੀ ਜ਼ੋਰ ਲਾ ਹਟੇ ਪਰ ਉਨ੍ਹਾਂ ਤੀਰਾਂ ਨੂੰ ਢਾਲਾਂ ਵਿਚੋਂ ਕਢ ਨ ਸਕੇ। ਇਸ ਪ੍ਰੀਖਯਾ ਉਤੇ ਰਾਜੇ ਦੀ ਤਸੱਲੀ ਹੋ ਗਈ। ਰਾਜੇ ਨੇ ਅਨੰਦਪੁਰ ਸਾਹਿਬ ਤੋਂ ਆਪਣੇ ਪਹਿਰੇਦਾਰ ਸਿਪਾਹੀ ਬੁਲਵਾ ਲਏ ਅਤੇ ਇਨ੍ਹਾਂ ਦੋਹਾਂ ਸਿੰਘਾਂ ਨੂੰ ਆਪਣੀ ਵਲੋਂ ਰਾਜੇ ਨੇ ਕੁਝ ਮਾਇਆ ਦੇ ਕੇ ਵਿਦਾ ਕੀਤਾ। ਇਨ੍ਹਾਂ ਸਿੰਘਾਂ ਨੇ ਕੇਸ ਗੜ੍ਹ ਸਾਹਿਬ ਦੇ ਤੰਬੂ ਸਾਹਿਬ ਤੇ ਅਨੰਦ ਗੜ੍ਹ ਸਾਹਿਬ ਦੇ ਤਖਤ ਅਸਥਾਨ ਉਤੇ ਕਚੇ ਮੰਦਰ ਬਣਾਕੇ ਸੇਵਾ ਅਰੰਭ ਦਿਤੀ। ਪਤਾ ਨਹੀਂ ਫ਼ਿਰ ਇਨ੍ਹਾਂ ਸਿੰਘ ਨੂੰ ਕੀ ਵਾਪਰਿਆ। ਪਰ ਜ਼ਬਾਨੀ ਰਵਾਇਤਾਂ ਤੋਂ ਮਲੂਮ ਹੁੰਦਾ ਹੈ ਜੋ ਬਾਬਾ ਸ਼ੇਰ ਸਿੰਘ ਜੀ ਸ਼ਹੀਦ ਹੋ ਗਏ ਪਰ ਇਨ੍ਹਾਂ ਤੋਂ ਪਿਛੋਂ ਬਾਬਾ ਗੁਰਬਖ਼ਸ਼ ਸਿੰਘ ਜੀ ਸ਼ਹੀਦ ਪੰਥ ਵਲੋਂ ਇਥੋਂ ਦੇ ਜਥੇਦਾਰ ਨੀਯਤ ਹੋਏ। ਆਪ ਬਾਬਾ ਦੀਪ ਸਿੰਘ ਜੀ ਵਾਲੀ ਸ਼ਹੀਦਾਂ ਦੀ ਮਿਸਲ ਦੇ

ਜਥੇਦਾਰ ਸਨ ਅਤੇ ਆਪ ਜੀ ਨੇ ਭਾਈ ਮਨੀ ਸਿੰਘ ਜੀ ਸ਼ਹੀਦ ਦੇ ਹਥੀਂ ਅੰਮ੍ਰਿਤ ਛਕਿਆ ਹੋਇਆ ਸੀ ਆਪ ਜੀ ਨੇ ਇਥੇ ਸੋਹਣੀ ਮਰਯਾਦਾ ਚਲਾਈ ਅਤੇ ਆਨੰਦ ਪੁਰੀ ਫੇਰ ਖਾਲਸੇ ਦਾ ਕੇਂਦਰੀ ਟਿਕਾਣਾ ਬਣਨ ਲਗੀ। ਸੰਮਤ ੧੮੨੦ ਵਿਚ ਬਾਬਾ ਗੁਰਬਖਸ਼ ਸਿੰਘ ਜੀ ਇਥੋਂ ਹੀ ਜਥਾ ਲੈ ਕੇ ਸ੍ਰੀ ਅੰਮ੍ਰਿਤਸਰ ਜੀ ਗਏ ਜਿਥੇ ਆਪ ਨੇ ਸ਼ਹੀਦੀ ਪਾਈ। ਆਪ ਜੀ ਦਾ ਸ਼ਹੀਦ ਗੰਜ ਅਕਾਲ ਤਖਤ ਸਾਹਿਬ (ਸ੍ਰੀ ਅੰਮ੍ਰਿਤਸਰ ਜੀ) ਪਾਸ ਹੈ। ਆਪ ਜੀ ਤੋਂ ਪਿਛੋਂ ਬਾਬਾ ਸ਼ੇਰ ਸਿੰਘ ਜੀ ਸ਼ਹੀਦ ਦੀ ਅੰਸ ਗੁਰਦੁਆਰਾ ਅਨੰਦ ਗੜ੍ਹ ਦੀ ਚੋਖਾ ਸਮਾਂ ਸੇਵਾ ਕਰਦੀ ਰਹੀ।

ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ ਪਿਛੋਂ ਭਾਈ ਸੁਖਾ ਸਿੰਘ ਜੀ ਕੇਸ ਗੜ੍ਹ ਸਾਹਿਬ ਦੇ ਉਘੇ ਗ੍ਰੰਥੀ ਰਹੇ ਹਨ। ਆਪ ਬੜੇ ਵਿਦਵਾਨ ਸਨ ਅਤੇ ਆਪ ਦੀ ਰਚਨਾ "ਗੁਰ-ਬਿਲਾਸ" ਬਹੁਤ ਪ੍ਰਸਿਧ ਹੈ। ਇਨ੍ਹਾਂ ਤੋਂ ਪਿਛੋਂ, ਲਗਭਗ ਪਿਛਲੇ ਸੌ ਸਾਲ ਵਿਚ ਭਾਈ ਕਰਮ ਸਿੰਘ ਜੀ, ਬਾਬਾ ਖੜਕ ਸਿੰਘ ਜੀ ਭਾਈ ਬੁਧ ਸਿੰਘ ਜੀ ਅਤੇ ਭਾਈ ਅਮਰ ਸਿੰਘ ਜੀ ਗ੍ਰੰਥੀ ਰਹੇ ਹਨ। ਇਥੇ ਇਹ ਗਲ ਖਾਸ ਨੋਟ ਕਰਨ ਵਾਲੀ ਹੈ ਕਿ ਕੇਸਗੜ੍ਹ ਸਾਹਿਬ ਦੇ ਗ੍ਰੰਥੀ (ਗੁਰਦੁਆਰਾ ਸੁਧਾਰ ਲਹਿਰ ਤੋਂ ਪਹਿਲਾਂ ਸਦਾ ਹੀ (੧) ਅਜਿਹੇ ਗੁਰਮੁਖ ਰਹੇ ਹਨ ਜੋ ਟਬਰਦਾਰ ਨਹੀਂ ਬਣੇ। (੨) ਗ੍ਰੰਥੀਆਂ ਦਾ ਇਸ ਕਰਕੇ ਸਿਲਸਲਾ ਜੱਦੀ ਨਹੀਂ ਬਣਿਆ ਸਗੋਂ ਗੁਰੂ ਚੇਲੇ ਦੀ ਰੀਤ ਤੇ ਚਲਦਾ ਰਿਹਾ ਹੈ। ਤੀਜੇ ਇਹ ਸਾਰੇ ਕਾਲੇ ਦਸਤਾਰੇ ਸਜਾਂਦੇ ਸਨ, ਇਨ੍ਹਾਂ ਵਿਚੋਂ ਕਈ ਬੜੀ ਕਰਣੀ ਵਾਲੇ, ਸੂਰਬੀਰ ਜੋਧੇ ਤੇ ਚੰਗੇ ਵਿਦਵਾਨ ਰਹੇ ਹਨ। ਗੁਰੂ ਘਰ ਦੇ ਗ੍ਰੰਥ ਤੇ ਪੋਥੀਆਂ ਹਥੀਂ ਲਿਖ ਕੇ ਤਿਆਰ ਕਰਦੇ ਕਰਵਾਂਦੇ ਰਹੇ ਹਨ। ਭਾਈ ਅਮਰ ਸਿੰਘ ਜੀ ਇਸ ਸੰਪ੍ਰਦਾ ਦੇ ਆਖਰੀ ਗ੍ਰੰਥੀ ਸਿੰਘ ਸਨ ਜੁ ਅਤਿ ਬ੍ਰਿਧ ਹੋਣ ਕਰਕੇ ੧੯੩੪-੩੫ ਈਸਵੀ ਤੋਂ ਪਿਨਸ਼ਨ ਦੇ ਕੇ ਸੇਵਾ ਤੋਂ ਅਡ ਕੀਤੇ ਗਏ। ਭਾਈ ਅਮਰ ਸਿੰਘ ਜੀ ਦੀ ਅਵੱਸਥਾ ਹੁਣ (੧੯੪੪) ਵਿਚ ਨੱਵੇ ਸਾਲ ਤੋਂ ਵਧ ਹੈ ਅਤੇ ਆਪ ਦਸ ਬਰਸ ਦੀ ਉਮਰ ਤੋਂ ਛੋਟੇ ਸਨ ਕਿ ਅਨੰਦ ਪੁਰ ਸਾਹਿਬ ਆਏ।

ਬਹੁਤ ਸਾਰੇ ਪੁਰਾਣੇ ਹਾਲਾਤ ਜੋ ਇਥੇ ਲਿਖੇ ਗਏ ਹਨ ਉਨ੍ਹਾਂ ਪਾਸੋਂ ਹੀ ਮਲੂਮ ਹੋਏ ਹਨ। ਭਾਈ ਬੁਧ ਸਿੰਘ ਜੀ ਗ੍ਰੰਥੀ ਦੇ ਸਮੇਂ ਸਤਲੁਜ ਦੀ ਇਕ ਸ਼ਾਖ ਕੇਸ ਗੜ੍ਹ ਸਾਹਿਬ ਦੀਆਂ ਪਛਮੀ ਪਾਸੇ ਦੀਆਂ ਪੌੜੀਆਂ ਨਾਲ ਵਗਦੀ ਸੀ। ਜਦੋਂ ਮਹਾਰਾਜ ਰਣਜੀਤ ਸਿੰਘ ਲਾਰਡ ਵਿਲੀਅਮ ਬੈਂਟਿੰਕ ਨੂੰ ਮਿਲਣ ਲਈ ਰੋਪੜ ਆਏ ਤਾਂ ਮੁੜਦੀ ਵੇਰ ਆਨੰਦ ਪੁਰ ਸਾਹਿਬ ਦਰਸ਼ਨ ਲਈ ਆਏ ਅਤੇ ਸੇਵਾ ਕਰਨ ਦੀ ਇਛਾ ਪ੍ਰਗਟ ਕੀਤੀ ਪਰ ਉਸ ਵੇਲੇ ਦੇ ਜਥੇਦਾਰ ਸਾਹਿਬ ਨੇ ਮਹਾਰਾਜ ਨੂੰ ਤਨਖਾਹੀਆ ਕਹਿਕੇ ਸੇਵਾ ਕਰਨ ਦੀ ਪਰਵਾਨਗੀ ਨ ਦਿਤੀ। ਮਹਾਰਾਜਾ ਰਣਜੀਤ ਸਿੰਘ ਇਥੋਂ ਨਿਰਾਸ ਹੋ ਕੇ ਅਗੇ ਊਨੇ ਵਲ ਚਲੇ ਗਏ ਅਤੇ ਉਥੇ ਬਾਬਾ ਸਾਹਿਬ ਸਿੰਘ ਜੀ ਬੇਦੀ ਦੀ ਸਮਾਧ ਬੜਾ ਧਨ ਖਰਚ ਕਰ ਕੇ ਬੜੀ ਸ਼ਾਨਦਾਰ ਬਣਵਾਈ। ਗੁਰਦੁਆਰਾ ਅਨੰਦ ਗੜ੍ਹ ਸਾਹਿਬ ਦੀ ਸੇਵਾ ਮਿਸਲਾਂ ਦੇ ਸਮੇਂ ਪੰਥ ਨੇ ਕੀਤੀ। ਹੋਲੇ ਮਹਲੇ ਦੇ ਸਮੇਂ ਹਰ ਸਾਲ ਪੰਥਕ ਇਕੱਠ ਹੁੰਦਾ ਸੀ ਅਤੇ ਸਿੰਘ ਆਪਣੀਆਂ ਧਾਰਮਕ ਭੁਲਾਂ ਤਨਖਾਹਵਾਂ ਬਖਸ਼ਵਾਉਂਦੇ ਸਨ। ਉਸ ਤਨਖਾਹਵਾਂ ਦੀ ਰਕਮ ਨਾਲ ਗੁਰਦੁਆਰੇ ਦੀ ਸਾਲਾਨਾ ਮੁਰੱਮਤ ਹੁੰਦੀ ਸੀ। ਇਸੇ ਸਿਲਸਿਲੇ ਵਿਚ ਕਪੂਰਥਲੇ ਦੇ ਇਕ ਰਾਜੇ ਵਲੋਂ ਇਥੇ ਇਕ ਸੁੰਦਰ ਤੇ ਸ਼ਾਨਦਾਰ ਬਾਉਲੀ ਬਣਾਈ ਗਈ ਹੈ। ਦਸਦੇ ਹਨ ਕਿ ਰਾਜਾ ਸਾਹਿਬ ਨੇ ਆਪਣੀ ਦਾੜ੍ਹੀ ਨੂੰ ਰੰਗਿਆ (ਕਲਫ ਲਾਈ) ਤੇ ਪੰਥ ਨੇ ਸਵਾ ਲਖ ਤਨਖਾਹ ਲਾਈ। ਅਤੇ ਉਸ ਰਕਮ ਨਾਲ ਇਹ ਸ਼ਾਨਦਾਰ ਬਾਵਲੀ ਬਣੀ (ਵਾਹਿਗੁਰੂ ਕਰੇ ਕਪੂਰ ਥਲਾ ਰਿਆਸਤ ਦਾ ਰਾਜ ਘਰਾਣਾ ਆਪਣੇ ਬਜ਼ੁਰਗਾਂ ਦੀਆਂ ਕਰਣੀਆਂ ਤੇ ਰਹਿਣੀਆਂ ਨੂੰ ਮੁੜ ਚੇਤੇ ਕਰੇ।) ਸ਼ੋਕ ਦੀ ਗੱਲ ਏ, ਕਿ ਇਸ ਬਾਵਲੀ ਦਾ ਜਲ ਬੜੀ ਦੇਰ ਤਾਈਂ ਵਰਤੋਂ ਵਿਚ ਨਹੀਂ ਆਇਆ। ਹੁਣ ਕੇਵਲ ਪਿਛਲੇ ਦਸ ਗਿਆਰਾਂ ਸਾਲਾਂ ਤੋਂ ਵਰਤਣ ਲਗੇ ਹਨ। ਕਹਿੰਦੇ ਹਨ ਕਿ ਰਾਜਾ ਸਾਹਿਬ ਵਲੋਂ ਬਾਉਲੀ ਦੀ ਸੇਵਾ ਕਰਾਣ ਲਈ ਮੁਸਲਮਾਨ ਕਰਮਚਾਰੀ ਮੁਕੱਰਰ ਸੀ ਜਦ ਬਾਉਲੀ ਤਿਆਰ ਹੋ ਗਈ ਤਾਂ ਉਸਨੇ ਜਥੇਦਾਰ ਸਾਹਿਬ ਦਰਬਾਰਾ ਸਿੰਘ ਜੀ ਨੂੰ

ਲੰਗਰ ਵਿਚ ਜਲ ਵਰਤਣ ਲਈ ਬੇਨਤੀ ਕੀਤੀ। ਜਥੇਦਾਰ ਸਾਹਿਬ ਨੇ ਉਤਰ ਦਿਤਾ, "ਜਲ ਕਿਹੜੇ ਲੰਗਰ ਵਿਚ ਵਰਤੀਏ ?" ਉਨ੍ਹਾਂ ਦਾ ਭਾਵ ਇਹ ਸੀ ਕਿ ਰਿਆਸਤ ਵਲੋਂ ਕੁਝ ਪਿੰਡ ਲੰਗਰ ਲਈ ਅਰਦਾਸਾ ਕਰਾਏ ਜਾਣ। ਉਹ ਕਰਮਚਾਰੀ ਜਾਂ ਤੇ ਭਾਵ ਨੂੰ ਨ ਸਮਝਿਆ ਜਾਂ ਜਾਣ ਬੁਝ ਕੇ ਉਸਨੇ ਇਹ ਗਲ ਮਹਾਰਾਜ ਸਾਹਿਬ ਤਕ ਨ ਪੁਚਾਈ। ਕੁਝ ਦਿਨਾਂ ਮਗਰੋਂ ਫਿਰ ਬੇਨਤੀ ਕੀਤੀ "ਮਹਾਰਾਜ! ਹੁਣ ਜਲ ਸਾਫ ਹੋ ਗਿਆ ਹੈ ਆਪ ਲੰਗਰ ਵਿਚ ਵਰਤੋ।" ਤਾਂ ਜਥੇਦਾਰ ਜੀ ਨੇ ਕਹਿ ਦਿਤਾ, "ਇਹ ਜਲ ਨਹੀਂ ਵਰਤਣਾ" ਬਸ! ਖਾਲਸੇ ਨੇ ਕੋਈ ਸੌ ਸਵਾ ਸੌ ਸਾਲ ਇਸ ਬਾਉਲੀ ਦਾ ਜਲ ਨਹੀਂ ਵਰਤਿਆ; ਭਾਵੇਂ ਉਨ੍ਹਾਂ ਨੂੰ ਬੜੀ ਖੇਚਲ ਕਰਕੇ ੮੦, ੮੫ ਪਉੜੀਆਂ ਹੇਠਾਂ ਉਤਰਕੇ ਜਲ ਲਿਆਉਣਾ ਪੈਂਦਾ ਰਿਹਾ ਹੈ, ਇਸੇ ਅਣਖੀਲੇ ਜਥੇਦਾਰ ਬਾਬਤ ਇਕ ਹੋਰ ਗਲ ਪ੍ਰਸਿਧ ਹੈ ਕਿ ਪੰਥ ਵਲੋਂ ਅਨੰਦ ਪੁਰ ਸਾਹਿਬ ਲਈ ੧੫੦੦੦ ਦੀ ਜਗੀਰ ਸਾਲਾਨਾ ਮੁਕੱਰਰ ਸੀ। ਇਹ ਗੁਰਦੁਆਰਿਆਂ ਦੀ ਮੁਰੰਮਤ ਤੇ ਖਾਲਸੇ ਦੇ ਲੰਗਰ ਵਾਸਤੇ ਸੀ। ਇਸ ਦਾ ਪ੍ਰਬੰਧ ਕਰਨ ਲਈ ਇਕ ਸਰਦਾਰ ਅਜਾਇਬ ਸਿੰਘ ਮੁਕੱਰਰ ਸਨ। ਉਨ੍ਹਾਂ ਨੇ ਜਦੋਂ ਖਾਲਸੇ ਨੂੰ ਆਪਣੇ ਰਾਜਸੀ ਕੰਮਾਂ ਵਿਚ ਰੁਝੇ ਵੇਖਿਆ ਤਾਂ ਗੁਰਦੁਆਰਿਆਂ ਦੀ ਜਗੀਰ ਕੇਵਲ ੧੦ ਹਜ਼ਾਰ ਕਰਾ ਦਿਤੀ ਅਤੇ ਜਥੇਦਾਰ ਸਾਹਿਬ ਦੇ ਪੁਛਣ ਤੇ ਉਤਰ ਦਿਤਾ "ਕਿ ਹੁਣ ਖਾਲਸਾ ਰਾਜ ਕਾਜ ਵਿਚ ਲਗ ਗਿਆ ਹੈ। ਬਿਪਤਾ ਵੇਲੇ ਪੰਥ ਅਨੰਦ ਪੁਰ ਆ ਸਿਰ ਲੁਕਾਂਦਾ ਸੀ। ਹੁਣ ਕਿਸ ਨੇ ਆਵਣਾ ਹੈ ਇਸ ਲਈ ਲੰਗਰ ਵਾਸਤੇ ੧੦ ਹਜ਼ਾਰ ਰੁਪਿਆ ਬੜਾ ਹੈ। ਇਹ ਸੁਣ ਕੇ ਜਥੇਦਾਰ ਸਾਹਿਬ ਨੇ ਕਿਹਾ, ਸਰਦਾਰ ਅਜਾਇਬ ਸਿੰਘ—"ਨਾ ਕੋਈ ਤੇਰਾ ਰਹਿਣਾ ਹੈ ਨਾ ਮੇਰਾ" ਪਰ ਗੁਰੂ ਕੀਆਂ ਸੰਗਤਾਂ ਸਦਾ ਵਧ ਤੋਂ ਵਧ ਗਿਣਤੀ ਵਿਚ ਅਨੰਦ ਪੁਰ ਸਾਹਿਬ ਆਉਂਦੀਆਂ ਰਹਿਣਗੀਆਂ ਅਤੇ ਲੰਗਰ ਚਲਦੇ ਰਹਿਣਗੇ ਇਹ ਬਚਨ ਭੀ ਸਤ ਹੋਇਆ। ਸਰਦਾਰ ਅਜਾਇਬ ਸਿੰਘ ਬੇਔਲਾਦ ਮਰ ਗਿਆ। ਹੁਣ ਇਕ ਟੁਟੀ ਹੋਈ ਅਟਾਰੀ—ਕਿਸੇ ਵੇਲੇ ਦੇ

ਸਰਦਾਰ ਦੇ ਮਹਲ ਦੀ ਨਿਸ਼ਾਨੀ ਬਾਕੀ ਹੈ।

ਹੁਣ ਅਸੀਂ ਨੇੜੇ ਦੇ ਸਮੇਂ ਤਾਈਂ ਆ ਗਏ ਹਾਂ। ਅੰਗ੍ਰੇਜ਼ੀ ਰਾਜ ਦੇ ਆਵਣ ਤੇ ਇਨ੍ਹਾਂ ਗੁਰਦੁਆਰਿਆਂ ਨਾਲ ਜਾਗੀਰਾਂ ਕਾਇਮ ਰਹੀਆਂ। ਚੜ੍ਹਤ ਚੜ੍ਹਾਵੇ ਦੀ ਆਮਦਨ ਭੀ ਚੋਖੀ ਸੀ। ਖਾਸ ਤੌਰ ਤੇ ਹੋਲੇ ਦੇ ਸਮੇਂ ਬਹੁਤ ਰੌਣਕ ਤੇ ਚੜ੍ਹਾਵਾ ਚੜ੍ਹਦਾ ਸੀ। ਗੁਰਦੁਆਰਿਆਂ ਦੀਆਂ ਜਾਗੀਰਾਂ ਤੋਂ ਬਿਨਾਂ ਅਨੰਦ ਪੁਰ ਸਾਹਿਬ ਦੇ ਸੋਢੀ ਸਾਹਿਬਾਨ ਨੂੰ ਸਰਕਾਰ ਪੰਜਾਬ ਤੇ ਸਿਖ ਰਿਆਸਤਾਂ ਖਾਸ ਤੌਰ ਤੇ ਰਿਆਸਤ ਪਟਿਆਲਾ ਵਲੋਂ ਬਹੁਤ ਜਗੀਰਾਂ ਮਿਲਦੀਆਂ ਰਹੀਆਂ ਹਨ ਤੇ ਹੁਣ ਭੀ ਮਿਲ ਰਹੀਆਂ ਹਨ। ਇਥੇ ਸੋਢੀ ਸਾਹਿਬਾਨ ਰਾਜਵਾੜਿਆਂ ਦੀ ਤਰ੍ਹਾਂ ਰਹਿੰਦੇ ਸਨ। ਹਾਥੀ ਸਨ, ਘੋੜੇ ਸਨ, ਨੌਕਰ ਚਾਕਰ ਤੇ ਹੋਰ ਸਭ ਰਾਜਸੀ ਸਾਮਾਨ ਸਨ। ੧੯੬੮ ਵਿਚ ਇਸ ਦੀ ਆਬਾਦੀ ੬੯੬੯ ਸੀ। ਸੋਢੀ ਸਾਹਿਬਾਨ ਵਿਚੋਂ ਭੀ ਕਈ ਸਾਹਿਬ ਬੜੇ ਭਜਨੀਕ, ਵਿਦਵਾਨ ਤੇ ਸੂਰਮੇ ਸਨ ਪਰ ਆਮ ਰਾਜਸੀ ਸੁਭਾ ਦੇ ਸਨ। ਉਨ੍ਹਾਂ ਵਲੋਂ ਲੰਗਰ ਚਲਦੇ ਸਨ ਅਤੇ ਖਾਸ ਤੌਰ ਤੇ ਹੋਲੇ ਦੇ ਸਮੇਂ ਇਨ੍ਹਾਂ ਨੂੰ ਚੋਖਾ ਚੜ੍ਹਾਵਾ ਚੜ੍ਹਦਾ ਸੀ ਅਤੇ ਇਨ੍ਹਾਂ ਵਲੋਂ ਲੰਗਰ ਚਲਦੇ ਸਨ ਅਤੇ ਧਰਮ ਪ੍ਰਚਾਰ ਹੁੰਦਾ ਸੀ।

ਹੌਲੀ ਹੌਲੀ ਸੋਢੀ ਸਾਹਿਬਾਨ ਦੀਆਂ ਜਗੀਰਾਂ ਘਟਦੀਆਂ ਗਈਆਂ ਬਾਹਰ ਰੇਲਾਂ ਅਤੇ ਪਕੀਆਂ ਸੜਕਾਂ ਅਤੇ ਹੋਰ ਤਰੱਕੀ ਦੇ ਸਾਮਾਨ ਬਣ ਗਏ ਪਰ ਅਨੰਦ ਪੁਰ ਇਕ ਪਾਸੇ ਰਹਿ ਗਿਆ। ਸੋਢੀ ਸਾਹਿਬਾਨ ਨੇ ਭੀ ਇਸ ਵਲ ਕੋਈ ਧਿਆਨ ਨ ਦਿਤਾ। ਫਿਰ ਆਬਾਦੀ ਘਟਣੀ ਸ਼ੁਰੂ ਹੋ ਗਈ।

ਸਰਕਾਰ ਪੰਜਾਬ ਨੇ ਗੁਰਦੁਆਰਿਆਂ ਦੀ ਜਗੀਰ ਅਤੇ ਚੜ੍ਹਾਵੇ ਦੀ ਆਮਦਨ ਦੇ ਪ੍ਰਬੰਧ ਵਾਸਤੇ ਇਕ ਕਮੇਟੀ ਬਣਾਈ ਜਿਸਦੇ ਮੈਂਬਰ ਸੋਢੀ ਸਾਹਿਬਾਨ ਤੇ ਪੁਜਾਰੀ ਸਨ। ਇਸ ਕਮੇਟੀ ਦਾ ਨਾਉਂ "ਸਿਖ ਸੇਕਰਡ ਸ਼੍ਰਾਈਨਜ਼ ਕਮੇਟੀ" ਸੀ। ਇਸ ਕਮੇਟੀ ਦਾ ਹੀ ਇਥੇ ਪ੍ਰਬੰਧ ਸੀ ਜਦੋਂ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋਈ ਤਾਂ ਪੰਥ ਵਲੋਂ ਅਕਾਲੀ ਜਥੇ

ਨੇ ਆ ਕੇ ੧੯੨੩ ਵਿਚ ਇਥੇ ਸੇਵਾ ਸੰਭਾਲ ਲਈ। ਇਥੇ ਬਿਲਕੁਲ ਅਮਨ ਨਾਲ ਇਨਕਲਾਬ ਹੋ ਗਿਆ। ਕਿਸੇ ਪੁਜਾਰੀ ਜਾਂ ਸੋਢੀ ਸਾਹਿਬ ਵਲੋਂ ਕਿਸੇ ਤਰ੍ਹਾਂ ਦੀ ਰੋਕ ਟੋਕ ਨਾ ਪਾਈ ਗਈ। ਡਿਪਟੀ ਕਮਿਸ਼ਨਰ ਹੁਸ਼ਿਆਰਪੁਰ ਵਲੋਂ ਪਹਿਲਾਂ ਹੀ ਇਨ੍ਹਾਂ ਨੂੰ ਹੁਕਮ ਜਾਰੀ ਕੀਤੇ ਗਏ ਸਨ।

## ਗੁਰਦੁਆਰਾ ਸੁਧਾਰ ਲਹਿਰ ਦੇ ਮਗਰੋਂ

ਪਹਿਲੇ ਜਥੇਦਾਰ ਪਰਤਾਪ ਸਿੰਘ ਜੀ ਸਨ ਅਤੇ ਲੋਕਲ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸੋਢੀ ਮੋਤੀ ਸਿੰਘ ਜੀ ਅਨੰਦ ਪੁਰ ਸਨ। ਮੀਤ ਪ੍ਰਧਾਨ ਸ: ਰਛਪਾਲ ਸਿੰਘ ਜੀ ਅਤੇ ਜਥੇਦਾਰ ਪਰਤਾਪ ਸਿੰਘ ਜੀ ਨੇ ਗੁਰਦੁਆਰਿਆਂ ਦੇ ਬਹੁਤ ਸਾਰੇ ਮੁਕੱਦਮੇ ਲੜੇ ਅਤੇ ਗੁਰਦੁਆਰਿਆਂ ਦੀਆਂ ਜਾਇਦਾਦਾਂ ਨੂੰ ਕਾਇਮ ਕੀਤਾ।

੧੯੩੩-੩੪ ਵਿਚ ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਏ ਨੇ ਗੁਰਦੁਆਰਾ ਕਿਲਾ ਅਨੰਦ ਗੜ੍ਹ ਸਾਹਿਬ ਦੀ ਸੇਵਾ ਕਰਾਈ, ਇਹ ਸੇਵਾ ਸ੍ਰੀ ਅੰਮ੍ਰਿਤਸਰ ਜੀ ਦੀ ਸੰਗਤ ਵਲੋਂ ਹੋਈ। ਗੁਰੂ ਜੀ ਦੇ ਕਿਲੇ ਦਾ ਇਕ ਪੁਰਾਣਾ ਬੁਰਜ ਮੌਜੂਦ ਸੀ। ਬਾਕੀ ਸਭ ਢਹਿ ਢੇਰੀ ਹੋ ਚੁਕਾ ਸੀ। ਉਸ ਬੁਰਜ ਦੀ ਮੁਰੰਮਤ ਕਰਾਈ ਗਈ ਅਤੇ ਫ਼ਿਰ ਪੁਰਾਣੀਆਂ ਨੀਂਹਾਂ ਉਤੇ ਹੀ ਬਾਕੀ ਦੀਆਂ ਕੰਧਾਂ ਅਤੇ ਬੁਰਜ ਬਣਾਏ ਗਏ। ਇਹ ਮੁੱਢ ਸੀ। ਇਸ ਉਤੇ ਗੁਰਦੁਆਰਿਆਂ ਦੀ ਸੇਵਾ ਦਾ ਚਾਉ ਪੈਦਾ ਹੋ ਗਿਆ ਅਤੇ ਸੰਤ ਘਨੱਯਾ ਸਿੰਘ ਜੀ ਸੰਤ ਹਰੀ ਸਿੰਘ ਜੀ ਕਹਾਰ ਪੁਰੀ ਸੇਵਾ ਦੇ ਮੈਦਾਨ ਵਿਚ ਉਤਰੇ। ਸੰਤ ਘਨੱਯਾ ਸਿੰਘ ਜੀ ਨੇ ਗੁਰਦੁਆਰਾ ਅਨੰਦ ਗੜ੍ਹ ਸਾਹਿਬ ਦੀ ਸੇਵਾ ਸ਼ੁਰੂ ਕੀਤੀ। ਉਹ ਸੇਵਾ ਹੌਲੇ ਹੌਲੇ ਸ਼ੁਰੂ ਹੈ ਅਤੇ ਹੁਣ ਉਨ੍ਹਾਂ ਦੀ ਥਾਂ ਉਨ੍ਹਾਂ ਦੇ ਸੇਵਕ ਸੰਤ ਸੇਵਾ ਸਿੰਘ ਜੀ ਸੇਵਾ ਕਰਾ ਰਹੇ ਹਨ।

ਸ੍ਰੀ ਤਖਤ ਕੇਸਗੜ੍ਹ ਸਾਹਿਬ ਦੀ ਸੇਵਾ—ਸ੍ਰੀ ਮਾਨ ਸੰਤ ਹਰੀ ਸਿੰਘ ਜੀ ਕਹਾਰਪੁਰੀ ਨੇ ੧੯੩੫ ਤੋਂ ੧੯੪੧ ਤਕ ਤਖਤ ਕੇਸਗੜ੍ਹ ਸਾਹਿਬ ਦੀ ਨਵੀਂ ਇਮਾਰਤ ਬਣਾਕੇ ਅਦੁਤੀ ਸੇਵਾ ਕੀਤੀ। ਪੁਰਾਣੀ ਇਮਾਰਤ ਨੂੰ ਢਾਹਕੇ, ਪ੍ਰਸਿਧ ਸਿਖ ਐਨਜੀਨੀਅਰਜ਼ ਦੇ ਬੋਰਡ ਵਲੋਂ ਤਿਆਰ ਕੀਤੇ ਹੋਏ ਅਤੇ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪਰਵਾਨ ਕੀਤੇ ਹੋਏ ਨਕਸ਼ੇ ਉਤੇ ਇਹ ਇਮਾਰਤ ਬਣਾਈ ਗਈ। ਇਸ ਸੇਵਾ ਵਿਚ ਐਨਜੀਨੀਅਰਜ਼ ਵਿਚੋਂ ਸ੍ਰੀ ਮਾਨ ਸ: ਬ: ਸ: ਭਗਤ ਸਿੰਘ ਜੀ ਹੁਸ਼ਿਆਰ ਪੁਰ ਅਤੇ ਸ: ਬ: ਸ: ਸ਼ੇਰ ਸਿੰਘ ਜੀ ਪਿਪਲਾਂ ਵਾਲੇ (ਹੁਸ਼ਿਆਰ ਪੁਰ) ਨੇ ਬਹੁਤ ਸੇਵਾ ਕੀਤੀ।

ਸੰਤ ਹਰੀ ਸਿੰਘ ਜੀ ਨੇ ਜਿਸ ਤਰਾਂ ਤਨ ਮਨ ਧਨ ਕੁਰਬਾਨ ਕਰਕੇ ਅਤੇ ਸਾਰਾ ਧਿਆਨ ਇਸ ਪਾਸੇ ਦੇਕੇ ਬੜੇ ਪ੍ਰੇਮ ਨਾਲ ਇਹ ਸੇਵਾ ਕੀਤੀ ਉਹ ਵੇਖਣ ਨਾਲ ਹੀ ਸੰਬੰਧ ਰਖਦੀ ਸੀ। ਉਸ ਦਾ ਕਲਮ ਰਾਹੀਂ ਬਿਆਨ ਕਰਨਾ ਮੁਸ਼ਕਲ ਹੈ। ਬੜਾ ਸ਼ਾਨਦਾਰ ਲੰਗਰ ਚਲਦਾ ਸੀ। ਪ੍ਰੇਮੀ ਪਿੰਡਾਂ ਤੋਂ ਜਥੇ ਬਣਾ ਕੇ ਸੇਵਾ ਲਈ ਬੜੇ ਉਤਸ਼ਾਹ ਨਾਲ ਆਉਂਦੇ ਸਨ। ਅਤੇ ਸੇਵਾ ਕਰਕੇ ਆਪਣਾ ਤਨ ਮਨ ਧਨ ਸੁਫਲਾ ਕਰਦੇ ਸਨ। ਸ੍ਰੀ ਅਕਾਲ ਤਖਤ ਸਾਹਿਬ ਅਤੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੋਹਾਂ ਦਿਆਂ 'ਡੀਜ਼ਾਈਨਾਂ' ਨੂੰ ਮਿਲਾਇਆ ਗਿਆ ਹੈ ਅਤੇ ਇਹ ਸਿਖ ਗੁਰਦੁਆਰਿਆਂ ਲਈ ਇਕ ਸਟੈਂਡਰਡ ਡੀਜ਼ਾਇਨ ਮੰਨਿਆ ਗਿਆ ਹੈ। ਇਸ ਤੋਂ ਮਗਰੋਂ ਪਉਂਟਾ ਸਾਹਿਬ ਅਤੇ ਪਟਨਾ ਸਾਹਿਬ ਦੇ ਗੁਰਦੁਆਰੇ ਭੀ ਇਸੇ ਨਕਸ਼ੇ ਤੇ ਤਿਆਰ ਕੀਤੇ ਗਏ ਦਸੇ ਜਾਂਦੇ ਹਨ। ਸੰਤ ਹਰੀ ਸਿੰਘ ਜੀ ਨੇ ਲਗ ਭਗ ਦੋ ਲਖ ਰੁਪਿਆ ਨਕਦ ਖਰਚ ਕੀਤਾ ਹੈ। ਅਤੇ ਇਸ ਸੇਵਾ ਵਿਚ ਸੰਤ ਜੀ ਨੇ ਆਪਣੇ ਆਪ ਨੂੰ ਇਕ ਬੜਾ ਸੁਯੋਗ ਪ੍ਰਬੰਧਕ ਸਾਬਤ ਕੀਤਾ ਹੈ।

ਇਸਦੇ ਨਾਲ ਹੀ ਮੰਜੀ ਸਾਹਿਬ ਦੀ ਨਵੀਂ ਇਮਾਰਤ ਬਣਾਈ ਗਈ ਹੈ। ਜਿਸ ਵਿਚ ਇਕ ਬੁੰਗਾ ਬਬਰ ਅਕਾਲੀ ਸ਼ਹੀਦ ਸਿੰਘਾਂ ਦੀ

ਯਾਦਗਾਰ ਵਿਚ ਅਮ੍ਰੀਕਨ ਸਿੰਘਾਂ ਵਲੋਂ ਬਣਾਇਆ ਗਿਆ ਹੈ। ਪ੍ਰਦੇਸੀ ਖਾਲਸਾ ਜੀ ਨੇ ਇਸ ਨਵੀਂ ਸੇਵਾ ਵਿਚ ਕਾਫੀ ਹਿਸਾ ਲਿਆ ਹੈ। ਖਾਸ ਕਰਕੇ ਮਲਾਇਆ ਦੀ ਸੰਗਤ ਨੇ ਬਹੁਤ ਮਾਇਆ ਅਰਦਾਸ ਕਰਾਈ ਹੈ। ਇਨ੍ਹਾਂ ਤੋਂ ਬਿਨਾਂ ਲੰਡਨ, ਨੈਰੋਬੀ (ਅਫਰੀਕਾ) ਅਮ੍ਰੀਕਾ, ਮਿਸਰ ਤੋਂ ਭੀ ਸਹਾਇਤਾ ਪੁਜੀ ਹੈ। ਤਖਤ ਸਾਹਿਬ ਵਿਚ ਤੰਬੂ ਸਾਹਿਬ ਦੇ "ਮੇਨ ਗੇਟ" ਦੇ ਦੋਹੀਂ ਪਾਸੀਂ ਸੰਗਮਰਮਰ ਦੇ ਬੋਰਡਾਂ ਉਤੇ ਵੱਡੇ ਵੱਡੇ ਦਾਨੀਆਂ ਦੇ ਨਾਂ ਲਿਖੇ ਹੋਏ ਹਨ। ਇਹ ਇਮਾਰਤ ਸਾਡੇ ਸਾਰਿਆਂ ਗੁਰਦੁਆਰਿਆਂ ਦੀਆਂ ਇਮਾਰਤਾਂ ਵਿਚੋਂ ਇਕ ਖਾਸ ਦਰਜਾ ਰਖਦੀ ਹੈ ਅਤੇ ਲੇਖਕ ਦਾ ਖਿਆਲ ਹੈ ਕਿ ਪੰਜਾਬ ਵਿਚ ਆਇਆ ਕੋਈ ਪ੍ਰਦੇਸੀ ਸੈਲਾਨੀ ਆਪਣੇ ਸਫਰ ਨੂੰ ਪੂਰਾ ਨਹੀਂ ਸਮਝੇਗਾ ਜਦ ਤਾਂਈਂ ਉਹ ਇਸ ਅਦੁਤੀ ਗੁਰਦੁਆਰਾ ਇਮਾਰਤ ਦੇ ਦਰਸ਼ਨ ਨਹੀਂ ਕਰ ਸਕੇਗਾ। ਹੁਣ ਸੰਨ ੧੯੪੫ ਵਿਚ ਸੰਤ ਹਰੀ ਸਿੰਘ ਜੀ ਕੇਸਗੜ੍ਹ ਸਾਹਿਬ ਦੇ ਨਜ਼ਦੀਕ ਇਕ ਸਰੋਵਰ ਬਨਾਣ ਦੀ ਤਜਵੀਜ਼ ਕਰ ਰਹੇ ਹਨ।

## ਅਨੰਦਪੁਰ ਸਾਹਿਬ ਦੇ ਗੁਰਦੁਆਰਿਆਂ ਦੇ ਸੰਖੇਪ ਪਤੇ ਤੇ ਹਾਲ

(੧) ਜੋ ਸੜਕ ਰੋਪੜ-ਕੀਰਤਪੁਰ ਸਾਹਿਬ ਵਲੋਂ ਆਨੰਦਪੁਰ ਸਾਹਿਬ ਆਉਂਦੀ ਹੈ, ਉਸ ਸੜਕ ਉਤੇ ਅਨੰਦਪੁਰ ਸਾਹਿਬ ਵਿਚ ਸਭ ਤੋਂ ਪਹਿਲਾਂ ਗੁਰਦੁਆਰਾ ਅਨੰਦ ਗੜ੍ਹ ਸਾਹਿਬ ਦੇ ਦਰਸ਼ਨ ਹੁੰਦੇ ਹਨ। ਇਹ ਉਧਰੋਂ ਆਉਂਦੇ ਸੜਕ ਦੇ ਸਜੇ ਹਥ ਹੈ। ਖੱਬੇ ਹਥ ਨਿਹੰਗ ਸਿੰਘਾਂ ਦੀ ਬਸਤੀ ਸ਼ਹੀਦੀ ਬਾਗ ਹੈ।

ਅਨੰਦਗੜ੍ਹ ਸਾਹਿਬ ਵਿਚ ਵੇਖਣ ਯੋਗ ਚੀਜ਼ਾਂ ਬਾਵਲੀ ਸਾਹਿਬ, ਕਿਲਾ ਅਤੇ ਸ੍ਰੀ ਕਲਗੀਧਰ ਜੀ ਦਾ ਨਿਵਾਸ ਅਸਥਾਨ ਹਨ। ਬਾਵਲੀ ਵਾਲਾ ਖੂਹ ਗੁਰੂ ਜੀ ਦੇ ਸਮੇਂ ਦਾ ਹੈ। ਇਥੇ ਹਰ ਰੋਜ਼ ਸਵੇਰੇ ਆਸਾ ਦੀ

ਵਾਰ ਦਾ ਕੀਰਤਨ ਹੁੰਦਾ ਹੈ। ਇਸ ਗੁਰਦੁਆਰੇ ਦੀ ਸੇਵਾ ਸੰਤ ਸੇਵਾ ਸਿੰਘ ਜੀ ਕਰਾ ਰਹੇ ਹਨ, ਗੁਰੂ ਗੋਬਿੰਦ ਸਿੰਘ ਜੀ ਦੀ ਗੱਦੀ ਨਸ਼ੀਨੀ ਦਾ ਗੁਰਪੁਰਬ ਇਥੇ ਮਨਾਇਆ ਜਾਂਦਾ ਹੈ।

(੨) ਇਸਦੇ ਸਾਹਮਣੇ ਸ਼ਹੀਦੀ ਬਾਗ ਹੈ। ਇਥੇ ਬੁੱਢਾ ਦਲ ਦੇ ਸਿੰਘ ਰਹਿੰਦੇ ਹਨ। ਬੜਾ ਚੰਗਾ ਜੀਵਨ ਬਿਤਾਂਦੇ ਹਨ। ਸਦਾ ਲੰਗਰ ਚਲਦਾ ਰਹਿੰਦਾ ਹੈ ਅਤੇ ਆਏ ਗਏ ਯਾਤਰੂ ਦੀ ਪ੍ਰੇਮ ਨਾਲ ਲੰਗਰ ਦੀ ਸੇਵਾ ਕਰਦੇ ਹਨ।

(੩) ਇਸ ਤੋਂ ਅਗੇ ਉਸੇ ਸੜਕ ਉਤੇ ਚਲਕੇ ਕੋਈ ਦੋ ਫਰਲਾਂਗ ਉਤੇ ਗੁਰਦੁਆਰਾ ਕੇਸ ਗੜ੍ਹ ਸਾਹਿਬ ਹੈ। ਇਮਾਰਤ ਅਤੇ ਰੌਣਕ ਦੇ ਲਿਹਾਜ਼ ਨਾਲ ਇਹ ਗੁਰਦੁਆਰਾ ਸਭ ਤੋਂ ਵੱਡਾ ਹੈ। ਹੋਲੇ ਮਹੱਲੇ ਦੇ ਮੌਕੇ ਤਾਂ ਇਥੇ ਬਹੁਤ ਹੀ ਭੀੜ ਹੁੰਦੀ ਹੈ। ਇਥੇ ਵੇਖਣ ਯੋਗ ਚੀਜ਼ਾਂ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤਰ ਹਨ। ਇਨ੍ਹਾਂ ਦੇ ਦਰਸ਼ਨ ਹਰੇਕ ਯਾਤਰੂ ਨੂੰ ਕਰਨੇ ਚਾਹੀਦੇ ਹਨ। ਇਹਨਾਂ ਸ਼ਸਤਰਾਂ ਦਾ ਸੰਖੇਪ ਹਾਲ ਹੇਠ ਲਿਖੇ ਅਨੁਸਾਰ ਹੈ।

(ੳ) ਖੰਡਾ—ਇਹ ਉਹ ਖੰਡਾ ਹੈ, ਜਿਸ ਨਾਲ ਦਸਮੇਸ਼ ਪਿਤਾ ਜੀ ਨੇ ਪਹਿਲੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਅਤੇ ਫੇਰ ਇਸੇ ਖੰਡੇ ਨਾਲ ਤਿਆਰ ਕੀਤਾ ਹੋਇਆ ਅੰਮ੍ਰਿਤ ਪੰਜਾਂ ਪਿਆਰਿਆਂ ਤੋ ਆਪ ਸਾਹਿਬਾਂ ਨੇ ਛਕਿਆ। ੧੯੪੨ ਵਿਚ ਫੇਰ ਇਸ ਖੰਡੇ ਨਾਲ ਤਿਆਰ ਕਰਕੇ ਸ੍ਰੀ ਅਕਾਲ ਤਖਤ ਸਾਹਿਬ ਸੰਗਤਾਂ ਨੂੰ ਅੰਮ੍ਰਿਤ ਛਕਾਇਆ ਗਿਆ। ਇਸ ਖੰਡੇ ਦੀ ਪਵਿਤ੍ਰਤਾ ਤੇ ਇਤਿਹਾਸਿਕ ਮਹਾਨਤਾ ਨੂੰ ਮੁਖ ਰਖਦੇ ਹੋਏ ਇਸ ਨੂੰ ਸਵਾਏ ੧੯੪੨ ਦੇ ਕਦੇ ਨਹੀਂ ਵਰਤਿਆ ਗਿਆ।

(ਅ) ਨਾਗਨੀ-ਇਹ ਉਹ ਬਰਛੀ ਹੈ ਜਿਸ ਨਾਲ ਬਾਬਾ ਬਚਿਤ੍ਰ ਸਿੰਘ ਜੀ ਨੇ ਆਨੰਦਪੁਰ ਦੇ ਘੇਰੇ ਸਮੇਂ ਪਹਾੜੀ ਰਾਜਿਆਂ ਵਲੋਂ ਭੇਜੇ ਗਏ ਮਸਤ ਹਾਥੀ ਦਾ ਮੁਕਾਬਲਾ ਕੀਤਾ ਸੀ ਅਤੇ ਉਸ ਨੂੰ ਜ਼ਖਮੀ ਕਰਕੇ ਕਿਲਾ ਲੋਹਗੜ੍ਹ ਵਲੋਂ ਮੋੜਕੇ ਦੁਸ਼ਮਣਾਂ ਦੇ ਦਲ ਦੀ ਤਬਾਹੀ ਲਈ ਉਧਰ ਹੀ ਵਾਪਸ ਮੋੜ ਦਿਤਾ ਸੀ।

(ੲ) ਬਰਛਾ—ਇਹ ਉਹ ਬਰਛਾ ਹੈ ਜਿਸ ਨਾਲ ਬਾਬਾ ਬਚਿਤ੍ਰ ਸਿੰਘ ਜੀ ਦੇ ਵੀਰ ਬਾਬਾ ਉਦੇ ਸਿੰਘ ਜੀ ਨੇ ਪਹਾੜੀ ਰਾਜੇ, ਕੇਸਰੀ ਚੰਦ ਦਾ ਜਿਸ ਨੇ ਸ੍ਰੀ ਕਲਗੀਧਰ ਜੀ ਦਾ ਸੀਸ ਵਢਕੇ ਲਿਆਉਣ ਦਾ ਬੀੜਾ ਚੁਕਿਆ ਸੀ, ਸੀਸ ਵਢਕੇ ਗੁਰੂ ਜੀ ਦੇ ਚਰਨਾਂ ਵਿਚ ਆਣ ਰਖਿਆ ਸੀ।

ਇਸੇ ਬਰਛੇ ਨੂੰ ਵਰਤਕੇ ਸ੍ਰੀ ਦਸਮੇਸ਼ ਜੀ ਨੇ ਗੁਰੂ ਕੇ ਲਾਹੌਰ ਵਿਚ ਪਹਾੜ ਵਿਚੋਂ ਜਲ ਧਾਰਾਂ ਵਹਾਈਆਂ ਜੋ ਅਜ ਤਕ ਵਗ ਰਹੀਆਂ ਹਨ ਅਤੇ ਜਲ ਛਕਣ ਅਤੇ ਇਸ਼ਨਾਨ ਕਰਨ ਵਾਲਿਆਂ ਨੂੰ ਠੰਢ ਪਾ ਰਹੀਆਂ ਹਨ।

(ਸ) ਦੋ ਨਾਲੀ ਬੰਦੂਕ -ਇਹ ਬੰਦੂਕ ਪਸ਼ੌਰ ਵਲੋਂ ਕਿਸੇ ਸਿਖ ਨੇ ਸ੍ਰੀ ਦਸਮੇਸ਼ ਜੀ ਨੂੰ 'ਦਮਦਮਾ ਸਾਹਿਬ' (ਤਲਵੰਡੀ) ਆਣਕੇ ਭੇਟ ਕੀਤੀ ਸੀ। ਗੁਰੂ ਜੀ ਨੇ ਡੱਲੇ ਦੇ ਸਿਖਾਂ ਦੀ ਪ੍ਰੀਖਿਆ ਕਰਕੇ ਚੌਧਰੀ ਡੱਲੇ ਨੂੰ ਪ੍ਰਤੱਖ ਸਬੂਤ ਦੇਕੇ ਦਸ ਦਿਤਾ ਸੀ ਕਿ ਗੁਰੂ ਜੀ ਦੇ ਸਿਖ ਭਗਤੀ ਅਤੇ ਆਪਾ ਵਾਰਨ ਅਤੇ ਬੀਰਤਾ ਵਿਚ ਅਦੁਤੀ ਸਨ। ਜਦੋਂ ਡੱਲੇ ਅਤੇ ਡੱਲੇ ਦੇ ਆਦਮੀਆਂ ਨੇ ਗੁਰੂ ਜੀ ਦੀ ਬੰਦੂਕ ਦਾ ਨਿਸ਼ਾਨਾ ਬਣਨੋਂ ਨਾਂਹ ਕਰ ਦਿਤੀ ਤਾਂ ਗੁਰੂ ਜੀ ਨੇ ਆਪਣੇ ਇਕ ਸਿਖ ਨੂੰ ਅਵਾਜ਼ ਦਿਤੀ ਜਿਸ ਨੂੰ ਸੁਣਕੇ ਦੋ ਸਿਖ ਆ ਗਏ ਅਤੇ ਇਕ ਦੂਜੇ ਤੋਂ ਅਗੇ ਵਧ ਵਧ ਕੇ ਗੁਰੂ ਜੀ ਦੀ ਬੰਦੂਕ ਦਾ ਨਿਸ਼ਾਨਾ ਬਣ ਕੇ ਸੁਭਾਗ ਪ੍ਰਾਪਤ ਕਰਨ ਦਾ ਯਤਨ ਕਰਨ ਲਗੇ। ਡੱਲਾ ਅਤੇ ਉਸ ਦੇ ਆਦਮੀ ਇਹ ਨਜ਼ਾਰਾ ਵੇਖਕੇ ਹੈਰਾਨ ਰਹਿ ਗਏ। ਇਸੇ ਅਸਰ ਦਾ ਸਦਕਾ ਚੌਧਰੀ ਡੱਲਾ ਅੰਮ੍ਰਿਤ ਛਕ ਕੇ ਡੱਲਾ ਸਿੰਘ ਸਜਿਆ।

(ਹ) ਸੈਂਫ—ਇਹ ਬਹੁਤ ਪੁਰਾਣੀ ਇਤਿਹਾਸਿਕ ਚੀਜ਼ ਹੈ, ਕਿਹਾ ਜਾਂਦਾ ਹੈ ਕਿ ਇਹ ਸੈਂਫ ਪਹਿਲਾਂ 'ਕਰਬਲਾ' ਦੀ ਲੜਾਈ ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਦੋਹਤਿਆਂ ਅਤੇ ਹਜ਼ਰਤ ਅਲੀ ਦੇ ਪੁਤਰਾਂ ਹਜ਼ਰਤ ਹਸਨ ਅਤੇ ਹੁਸੈਨ ਨੇ ਵਰਤੀ। ਉਸ ਦੇ ਮਗਰੋਂ ਇਹ ਮੁਸਲਮਾਨ ਖਲੀਫਿਆਂ ਪਾਸ ਖਿਲਾਫਤ ਦੀ ਨਿਸ਼ਾਨੀ ਰਹੀ, ਔਰੰਗਜ਼ੇਬ ਦੇ ਸਮੇਂ ਉਸ ਨੂੰ ਸਭ ਤੋਂ ਵਡਾ ਮੁਸਲਮਾਨ ਬਾਦਸ਼ਾਹ ਸਮਝਦੇ ਹੋਏ ਉਹ ਸੈਂਫ ਔਰੰਗਜ਼ੇਬ ਨੂੰ ਭੇਟਾ

ਕੀਤੀ ਗਈ। ਆਗਰੇ ਦੀ ਲੜਾਈ ਵਿਚ ਜਿਤ ਮਗਰੋਂ ਸ਼ੁਕਰਾਨੇ ਦੇ ਤੌਰ ਤੇ ਸਭ ਤੋਂ ਵਧੀਕ ਯੋਗ ਵਸਤ ਸਮਝਕੇ ਬਹਾਦਰ ਸ਼ਾਹ ਨੇ ਸ੍ਰੀ ਕਲਗੀਧਰ ਜੀ ਦੀ ਭੇਟਾ ਕੀਤੀ ਸੀ।

(੨) ਕਟਾਰ–ਇਹ ਉਹ ਕਟਾਰ ਹੈ ਜੋ ਸ੍ਰੀ ਦਸਮੇਸ਼ ਜੀ ਨੂੰ ਪੰਥ ਨਾਲੋਂ ਸਰੀਰਕ ਤੌਰ ਤੇ ਅੱਡ ਕਰਨ ਦਾ ਕਾਰਨ ਬਣੀ। ਗੁਲ ਖਾਂ ਪਠਾਣ ਨ ਇਸੇ ਕਟਾਰ ਨਾਲ ਦਸਮੇਸ਼ ਜੀ ਨੂੰ ਹਜ਼ੂਰ ਸਾਹਿਬ ਜ਼ਖਮੀ ਕੀਤਾ ਸੀ; ਜਿਨ੍ਹਾਂ ਜ਼ਖਮਾਂ ਕਰਕੇ ਗੁਰੂ ਜੀ ਕੁਝ ਸਮੇਂ ਮਗਰੋਂ ਜੋਤੀ-ਜੋਤ ਸਮਾ ਗਏ।

ਇਹਨਾਂ ਪੁਰਾਣੇ ਇਤਿਹਾਸਿਕ ਸ਼ਸਤਰਾਂ ਤੋਂ ਬਿਨਾਂ ਇਥੇ ਸ੍ਰੀ ਕਲਗੀਧਰ ਜੀ ਦੀ ਇਕ ਪੁਰਾਣੀ ਦਸਤੀ ਤਸਵੀਰ ਹੈ ਜਿਸ ਦਾ ਪਤਾ ਪਿਛਲੇ ਸੌ ਸਾਲ ਤਕ ਜ਼ਰੂਰ ਚਲਦਾ ਹੈ, ਹੋ ਸਕਦਾ ਹੈ ਇਸ ਤੋਂ ਭੀ ਪੁਰਾਣੀ ਹੋਵੇ।

ਇਕ ਵਡੇ ਸਾਇਜ਼ ਦੀ ਨਵੀਂ ਬਣਾਈ ਦਸਤੀ ਤਸਵੀਰ ਹੈ ਜੋ ਮਸ਼ਹੂਰ ਸਿਖ ਆਰਟਿਸਟ ... ... ... ...ਪਾਸੋਂ ਸੰਤ ਹਰੀ ਸਿੰਘ ਜੀ ਨੇ ਤਿਆਰ ਕਰਵਾਈ ਹੈ।

(੩) ਇਸ ਤੋਂ ਬਿਨਾ ਚਾਂਦੀ ਦੀ ਮੰਜੀ ਸਾਹਿਬ ਅਤੇ ਚਾਂਦੀ ਦੇ ਅੱਸੇ ਪਸ਼ੌਰ ਦੀ ਸੰਗਤ ਦੇ ਪ੍ਰੇਮ ਦਾ ਨਮੂਨਾ ਮੌਜੂਦ ਹਨ। ਇਥੇ ਹਰ ਰੋਜ਼ ਦੋਵੇਂ ਵੇਲੇ ਕੀਰਤਨ ਹੁੰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋਵੇਂ ਗੁਰਪੁਰਬ ਮਨਾਏ ਜਾਂਦੇ ਹਨ।

(੪) ਕੇਸਗੜ੍ਹ ਸਾਹਿਬ ਤੋਂ ਸਾਹਮਣੇ ਪੱਛਮ ਵਲ ਸੜਕ ਤੋਂ ਦੂਜੇ ਪਾਸੇ ਚਰਨ ਗੰਗਾ ਨਦੀ ਲੰਘਕੇ ਗੁਰਦੁਆਰਾ ਲੋਹਗੜ੍ਹ ਸਾਹਿਬ ਹੈ। ਇਸ ਦੀ ਕੁਝਕੁ ਰੌਣਕ ਇਕ ਨਿਹੰਗ ਸਿੰਘ ਰਤਨ ਸਿੰਘ ਨੇ ਕੁਝ ਸਾਲ ਚੰਗੀ ਬਣਾਈ ਸੀ, ਇਹ ਕੇਸਗੜ੍ਹ ਸਾਹਿਬ ਤੋਂ ਕੋਈ ਅੱਧ ਕੁ ਮੀਲ ਦੇ ਫਾਸਲੇ ਤੇ ਹੈ।

(੫) ਤਖਤ ਕੇਸਗੜ੍ਹ ਸਾਹਿਬ ਤੋਂ ਦਖਣ ਵਲ ਸ਼ਹਿਰ ਵਿਚ ਗੁ:

ਸੀਸਗੰਜ ਸਾਹਿਬ ਹੈ। ਇਹ ਗੁਰ ਅਸਥਾਨ ਬੜੇ ਦਰਬਾਰ ਦੇ ਨਾਂ ਤੋਂ ਪ੍ਰਸਿਧ ਹੈ।

ਇਥੇ ਸੀਸ ਗੰਜ ਸਾਹਿਬ ਦੇ ਸਾਹਮਣੇ ਉਤਰ ਵਲ ਗੁਰਦੁਆਰਾ ਅਕਾਲ ਬੁੰਗੇ ਵਾਲੇ ਅਸਥਾਨ ਤੇ ਬਿਰਾਜ ਕੇ ਕਲਗੀਧਰ ਜੀ ਨੇ ਸੰਗਤਾਂ ਨੂੰ ਉਪਦੇਸ਼ ਕੀਤਾ ਸੀ।

ਸੀਸ ਗੰਜ ਸਾਹਿਬ ਦੀ ਪਰਕਰਮਾ ਵਿਚ ਬਹੁਤ ਸਾਰੇ ਪੁਰਾਣੇ ਦਰਖਤ ਹਨ। ਖਾਸ ਤੌਰ ਤੇ ਇਕ 'ਟੱਬਰ-ਪਾਲ' ਬੇਰੀ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜਦੋਂ ਇਹ ਸ਼ਹਿਰ ਵਸਾਇਆ ਤਾਂ ਉਸੇ ਸਮੇਂ ਬੜਾ ਕਾਲ ਪੈ ਗਿਆ। ਇਕ ਮਾਈ ਨੇ ਗੁਰੂ ਜੀ ਅਗੇ ਪ੍ਰਾਰਥਨਾ ਕੀਤੀ ਜੀ ਟੱਬਰ ਵੱਡਾ ਹੈ ਲੰਗਰ ਵਿਚ ਭੀ ਪਰਸ਼ਾਦਾ ਇਕ ਡੰਗ ਮਿਲਦਾ ਹੈ ਕੀ ਕਰੀਏ? ਸਤਿਗੁਰੂ ਜੀ ਨੇ ਆਪਣੇ ਸਾਹਮਣੇ ਖੜੀ ਇਕ ਬੇਰੀ ਵਲ ਇਸ਼ਾਰਾ ਕੀਤਾ ਅਤੇ ਉਸ ਬੇਰੀ ਉਤੇ ਆਪਣੀ ਮਿਹਰ ਦੀ ਨਜ਼ਰ ਪਾਈ, ਮਾਈ ਨੂੰ ਆਖਿਆ, "ਜਾਓ! ਉਸ ਬੇਰੀ ਦੇ ਬੇਰ ਖਾਓ ਟੱਬਰ ਰਜ ਜਾਏਗਾ।" ਬੇਰੀ ਨੂੰ ਉਸ ਸਾਲ ਬਹੁਤ ਫਲ ਲੱਗਾ। ਉਸ ਮਾਈ ਦਾ ਅਤੇ ਕਈ ਹੋਰ ਟੱਬਰ ਭੀ ਪਲ ਗਏ। ਇਸ ਤੇ ਉਸ ਦਾ ਨਾਂ "ਟੱਬਰ-ਪਾਲ" ਬੇਰੀ ਪ੍ਰਸਿਧ ਹੋਇਆ।

ਇਸ ਗੁਰਦੁਆਰੇ ਵਿਚ ਹਰ ਰੋਜ਼ ਸ਼ਾਮ ਵੇਲੇ ਕੀਰਤਨ ਹੁੰਦਾ ਹੈ। ਹਰ ਬੁਧਵਾਰ ਸਪਤਾਹਕ ਧਾਰਮਕ ਜੋੜ ਮੇਲ ਹੁੰਦਾ ਹੈ। ਇਹ ਜੋੜ ਮੇਲ ਖਾਲਸਾ ਹਾਈ ਸਕੂਲ ਵਲੋਂ ੧੯੩੦ ਵਿਚ ਸ਼ੁਰੂ ਕੀਤਾ ਗਿਆ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੋਵੇਂ ਗੁਰਪੁਰਬ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਗੁਰਪੁਰਬ ਇਥੇ ਮਨਾਏ ਜਾਂਦੇ ਹਨ।

(੫) ਗੁਰਦੁਆਰਾ ਸੀਸ ਗੰਜ ਸਾਹਿਬ ਦੇ ਪੱਛਮੀ ਦਰਵਾਜ਼ੇ ਵਿਚੋਂ ਨਿਕਲਕੇ ਉਤਰ ਵਲ ਜਾਂਦੀ ਗਲੀ ਵਿਚੋਂ ਗੁਜ਼ਰ ਕੇ ਕੋਈ ਦੋ ਸੌ ਗਜ਼ ਦੇ

ਫਾਸਲੇ ਤੇ ਗੁਰਦੁਆਰਾ ਭੋਰਾ ਸਾਹਿਬ ਹੈ। ਇਥੇ ਵੇਖਣ ਯੋਗ ਇਹ ਭੋਰਾ ਸਾਹਿਬ ਹੀ ਹੈ ਜਿਥੇ ਗੁਰੂ ਤੇਗ ਬਹਾਦਰ ਸਾਹਿਬ ਬੈਠਕੇ ਵਾਹਿਗੁਰੂ ਦੇ ਚਰਨਾਂ ਵਿਚ ਲਿਵਲੀਨ ਹੁੰਦੇ ਸਨ।

ਇਹ ਸਾਰੀ ਇਮਾਰਤ ਗੁਰੂ ਜੀ ਦਾ ਰਿਹਾਇਸ਼ੀ ਮਕਾਨ ਹੁੰਦੀ ਸੀ।

ਇਸ ਦੇ ਨਾਲ ਬਾਹਰ ਵੇਹੜੇ ਵਿਚ ਉਹ ਮੰਜੀ ਸਾਹਿਬ ਹੈ, ਜਿਥੇ ਕਸ਼ਮੀਰੀ ਪੰਡਤਾਂ ਨੇ ਪੁਜਕੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਚਰਨਾਂ ਵਿਚ ਸਹਾਇਤਾ ਲ ਈ ਨਤੀ ਕੀਤੀ।

ਨਾਲ ਹੀ ਉਚਾ ਅਸਥਾਨ ਦਮਦਮਾ ਸਾਹਿਬ ਹੈ। ਇਥੇ ਗੁਰੂ ਗੋਬਿੰਦ ਸਿੰਘ ਜੀ ਦੀ ਗੱਦੀ ਨਸ਼ੀਨੀ ਦਾ ਦੀਵਾਨ ਸਜਿਆ ਸੀ ਅਤੇ ਇਥੇ ਹੀ ਦਰਬਾਰ ਸਜਾ ਕੇ ਮਸੰਦਾਂ ਦੀ ਸੋਧ ਕੀਤੀ ਸੀ ਅਤੇ ਦੋਸ਼ੀਆਂ ਨੂੰ ਉਹਨਾਂ ਦੇ ਦੋਸ਼ ਅਨੁਸਾਰ ਸਜ਼ਾ ਦਿਤੀ ਈ। ਜਿਨ੍ਹਾਂ ਵਿਚੋਂ ਕੁਝਕੁ ਘੋਰ ਅਪ੍ਰਾਧੀਆਂ ਨੂੰ ਜੀਉਂਦੇ ਜਲਾ ਦਿਤਾ ਸੀ। ਨੇੜੇ ਹੀ ਖੂਹ ਹੈ ਜਿਸ ਦਾ ਜਲ ਤੇਲ ਦੀ ਥਾਂ ਵਰਤਿਆ ਗਿਆ ਦਸਿਆ ਜਾਂਦਾ ਹੈ।

ਇਥੋਂ ਹੀ ਇਕ ਰਾਹ ਉਤਰ ਪੱਛਮ ਵਲ ਜਾਂਦਾ ਹੈ। ਚਰਨ ਗੰਗਾ ਨੂੰ ਪਾਰ ਕਰਕੇ ਕੋਈ ਮੀਲ ਕੁ ਦੇ ਫਾਸਲੇ ਉਤੇ ਗੁ: ਹੋਲਗੜ ਅਤੇ ਮਾਤਾ ਜੀਤੋ ਦਾ ਦੇਹਰਾ ਸਾਹਿਬ ਹਨ।

ਹੋਲਗੜ੍ਹ ਇਕ ਕਿਲਾ ਸੀ ਜੋ ਇਸ ਪਾਸੇ ਦਰਿਆ ਦੇ ਕਿਨਾਰੇ ਅਨੰਦਪੁਰ ਸਾਹਿਬ ਦੀ ਰਖਿਆ ਲਈ ਬਣਾਇਆ ਗਿਆ ਸੀ। ਹੋਲੀ ਦੇ ਦਿਨਾਂ ਵਿਚ ਮੁਕੰਮਲ ਹੋਣ ਕਰਕੇ ਇਸ ਦਾ ਨਾਂ ਹੋਲਗੜ੍ਹ ਰਖਿਆ ਗਿਆ ਅਤੇ ਇਥੋਂ ਹੀ ਪਹਿਲਾਂ ਹੋਲੇ ਦਾ ਹੱਲਾ ਬੋਲਿਆ ਗਿਆ ਅਤੇ ਹੁਣ ਭੀ ਇਥੋਂ ਦੀ ਹੀ ਹੋਕੇ ਜਲੂਸ ਆਉਂਦਾ ਹੈ।

ਮਾਤਾ ਜੀਤੋ ਜੀ ਦਾ ਸਸਕਾਰ ਦਰਿਆ ਦੇ ਕਿਨਾਰੇ ਕੀਤਾ ਗਿਆ ਸੀ। ਪਰ ਉਸ ਅਸਥਾਨ ਨੂੰ ਦਰਿਆ ਨੇ ਹੜ੍ਹਾ ਲਿਆ, ਫੇਰ ਪ੍ਰੇਮੀਆਂ ਨੇ ਮੌਜੂਦਾ ਯਾਦਗਾਰ ਕਾਇਮ ਕਰ ਲਈ।

ਅਨੰਦਪੁਰ ਸਾਹਿਬ ਖਾਲਸਾ ਹਾਈ ਸਕੂਲ ਉਸ ਅਸਥਾਨ ਉਤੇ

ਹੈ ਜਿਥੇ ਹੋਲੇ ਮਹੱਲੇ ਦਾ ਜਲੂਸ ਸਪੂਰਨ ਹੁੰਦਾ ਹੈ, ਇਸ ਦੇ ਨਾਲੋਂ ਹੀ ਲੰਘਕੇ ਰਾਹੀ ਗੁਰੂ ਕੇ ਲਾਹੌਰ ਅਤੇ ਨੈਣਾਂ ਦੇਵੀ ਨੂੰ ਜਾਂਦੇ ਹਨ । ਗੁਰੂ ਕਾ ਲਾਹੌਰ ੬ ਮੀਲ ਉਤਰ ਵਲ ਪਹਾੜ ਦੇ ਦਾਮਨ ਵਿਚ ਹੈ ਅਤੇ ਨੈਣਾਂ ਦੇਵੀ ਪੂਰਬ ਵਲ ਹਨੀਲ ਦੀ ਦੂਰੀ ਤੇ ਹੈ। ਪਰ ਚੜ੍ਹਾਈ ਤ੍ਰਿਖੀ ਅਤੇ ਰਸਤਾ ਕਠਨ ਹੈ।

## ਹੋਲਾ ਮਹੱਲਾ

ਗੁਰੂ ਸ਼ਬਦ ਰਤਨਾਕਰ (ਮਹਾਨ ਕੋਸ਼) ਵਿਚ 'ਹੋਲਾ ਮਹੱਲਾ' ਦੇ ਅਰਥ 'ਹੱਲਾ ਅਤੇ ਹੱਲੇ ਦੀ ਥਾਂ' ਦਸੇ ਗਏ ਹਨ ਅਤੇ ਇਸ ਗ੍ਰੰਥ ਦੇ ਵਿਦਵਾਨ ਕਰਤਾ ਨੇ ਲਿਖਿਆ ਹੈ, 'ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸੇ ਨੂੰ ਸ਼ਸਤ੍ਰ ਅਤੇ ਯੁਧ ਵਿਦਿਆ ਵਿਚ ਨਿਪੁੰਨ ਕਰਨ ਲਈ ਇਹ ਰੀਤ ਚਲਾਈ ਸੀ ਕਿ ਦੋ ਦਲ ਬਣਾਕੇ ਪ੍ਰਧਾਨ ਸਿੰਘਾਂ ਦੇ ਹੇਠ ਇਕ ਖਾਸ ਥਾਂ ਤੇ ਕਬਜ਼ਾ ਕਰਨ ਲਈ ਹਮਲਾ ਕਰਨਾ। ਕਲਗੀਧਰ ਆਪ ਇਸ ਮਸਨੂਈ ਜੰਗ ਦੇ ਕਰਤਬ ( Manoeuvcr ) ਵੇਖਦੇ ਅਤੇ ਦੋਹਾਂ ਦਲਾਂ ਨੂੰ ਸ਼ੁਭ ਸਿਖਿਆ ਦਿੰਦੇ ਸਨ, ਅਰ ਜੋ ਦਲ ਕਾਮਯਾਬ ਹੁੰਦਾ ਉਸ ਨੂੰ ਦੀਵਾਨ ਵਿਚ ਸਿਰੋਪਾ ਬਖਸ਼ਦੇ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸ਼ਸਤਰ ਅਤੇ ਯੁਧ ਵਿਦਿਆ ਲਈ ਸ਼ੌਕ ਤੇ ਪਿਆਰ ਤੇ ਨਿਪੁੰਨਤਾ ਕਿਸੇ ਲੇਖਣੀ ਦੇ ਮੁਥਾਜ ਨਹੀਂ ਹਨ। ਸ੍ਰੀ ਦਸਮੇਸ਼ ਜੀ ਉਚ ਕੋਟੀ ਦੇ ਕਵੀ ਅਤੇ ਕਾਦਰ ਅਤੇ ਉਸ ਦੀ ਕੁਦਰਤ ਦੇ ਆਸ਼ਕ ਸਨ। ਆਪ ਪੁਰਾਣੀਆਂ ਮੁਰਦਾ ਹੋ ਚੁਕੀਆਂ Ingtitutions ਵਿਚ ਨਵੀਂ ਰੂਹ ਫੂਕਣਾ ਚਾਹੁੰਦੇ ਸਨ, ਇਸ ਲਈ ਜਦ ਆਪ ਨੇ ਵੈਸਾਖੀ ੧੭੫੬ ਬਿਕ੍ਰਮੀ ਵਿਚ ਕੇਸਗੜ੍ਹ ਸਾਹਿਬ ਅੰਮ੍ਰਿਤ ਤਿਆਰ ਕਰਕੇ "ਖਾਲਸਾ" ਸਾਜਿਆ ਤਾਂ ਆਪ ਨੇ ਹੋਰ ਗੱਲਾਂ ਦੇ ਨਾਲ ਕਿਰਪਾਨ ਧਾਰੀ ਖਾਲਸੇ ਨੂੰ ਸ਼ਸਤਰ ਅਤੇ ਯੁਧ ਵਿਦਿਆ ਵਿਚ ਨਿਪੁੰਨ ਕਰਨ ਵਲ

ਉਚੇਚਾ ਧਿਆਨ ਦਿਤਾ । ਹੋਲੀ ਦਾ ਤਿਉਹਾਰ ਇਕ ਪੁਰਾਣਾ ਮੌਸਮੀ ਖੁਸ਼ੀ ਅਤੇ ਹਾਸੇ ਖੇਡ ਦਾ ਤਿਉਹਾਰ ਸੀ ਜੋ ਬਸੰਤ ਰੁਤ ਦੇ ਪੂਰੇ ਜੋਬਨ ਨੂੰ ਪ੍ਰਗਟ ਕਰਦਾ ਹੈ । ਇਹ ਤਿਉਹਾਰ ਖਰਾਬ ਹੁੰਦਾ ਅਤੇ ਨਿਘਰਦਾ ਨਿਘਰਦਾ ਇਕ ਦੂਜੇ ਉਤੇ ਗੰਦ ਮੰਦ ਸੁਟਣ ਤਕ ਪੁਜ ਚੁਕਾ ਸੀ। ਦਸਮੇਸ ਜੀ ਨੇ ਇਸ ਨੂੰ ਨਵੀਂ ਸ਼ਕਲ ਦਿਤੀ ਅਤੇ ਪੁਰਾਣੀਆਂ ਲੀਹਾਂ ਛਡ ਕੇ ਨਵੀਆਂ ਲੀਹਾਂ ਤੇ ਤੁਰਨ ਵਾਲੇ ਨੇ ਹੋਲੀ ਦੇ ਸਾਤੇ ਦੇ ਖਾਤਮੇ ਉਤੇ ਭਾਵ ਚੇਤ ਵਦੀ ੧ ਸੰਮਤ ੧੭੫੭ ਨੂੰ ਹੋਲਾ ਮਹੱਲਾ ਖੇਡਣ ਦੀ ਰੀਤ ਚਲਾਈ ਅਤੇ ਸਦਾ ਚੜ੍ਹਦੀਆਂ ਕਲਾਂ ਵਿਚ ਰਹਿਣ ਵਾਲੇ ਸਤਿਗੁਰੂ ਨੇ ਇਸ ਨੂੰ 'ਹੋਲੀ' ਦੀ ਥਾਂ 'ਹੋਲਾ' ਨਾਂ ਦਿਤਾ। ਕਵਿ ਨਿਹਾਲ ਸਿੰਘ ਨੇ ਭੀ ਇਕ ਛੰਦ ਵਿਚ ਇਸ ਤਰ੍ਹਾਂ ਲਿਖਿਆ ਹੈ:—

ਬਰਛਾ ਢਾਲ ਕਟਾਰਾਂ ਤੇਗਾ ਕੜਛਾ ਦੇਗਾ ਗੋਲਾ ਹੈ।
ਛਕਾ ਪ੍ਰਸ਼ਾਦ ਸਜਾ ਦਸਤਾਰਾ ਅਰੁ ਕਰ ਦੌਨਾ ਟੋਲਾ ਹੈ।
ਸੁਭਟ ਸੁਚਾਲਾ ਅਰੁ ਲਖ ਬਾਹਾ ਕਲਗਾ ਸਿੰਘ ਸਚੌਲਾ ਹੈ।
ਅਪਰ ਮਛਹਿਰਾ ਦਾੜ੍ਹਾ ਜੈਸੇ, ਤੈਸੇ ਬੋਲਾ ਹੋਲਾ ਹੈ।

ਉਨ੍ਹੀਂ ਦਿਨੀਂ ਹੀ ਗੁਰੂ ਜੀ ਦਾ ਇਕ ਨਵਾਂ ਕਿਲ੍ਹਾ ਤਿਆਰ ਹੋਇਆ ਸੀ। ਇਸ ਦਾ ਨਾਂ ਹੋਲਗੜ੍ਹ ਰਖਿਆ ਗਿਆ ਅਤੇ ਸਦਾ ਲਈ ਹੋਲੇ ਨਾਲ ਸੰਬੰਧਿਤ ਕੀਤਾ ਗਿਆ। ਇਸੇ ਥਾਂ ਚੇਤ ਵਦੀ ੧ ਸੰਮਤ ੧੭੫੭ ਬਿਕ੍ਰਮੀ ਨੂੰ ਦੀਵਾਨ ਸਜਾਕੇ ਹੋਲਾ ਮਹਲਾ ਖੇਡਣ ਦੀ ਰੀਤ ਚਲਾਈ।

ਇਸ ਕਿਲੇ ਦੇ ਹੇਠਾਂ ਓਹਨੀਂ ਦਿਨੀਂ ਇਕ ਪਾਸੇ ਸਤਲੁਜ ਦਰਿਆ ਵਗਦਾ ਸੀ; ਜਿਹੜਾ ਹੁਣ ਦੂਰ ਚਲਾ ਗਿਆ ਹੈ ਅਤੇ ਪੂਰਬ ਵਲੋਂ ਨੈਣਾਂ ਦੇਵੀ ਪਹਾੜੀ ਦੇ ਹੇਠੋਂ ਚਰਨ ਗੰਗਾ ਵਗਦੀ ਆਉਂਦੀ ਹੈ। ਚਰਨ ਗੰਗਾ ਦਾ 'ਬੈੱਡ' ਫੌਜੀ ਕਰਤਬਾਂ ਲਈ ਬੜਾ ਸੁਹਣਾ ਰੇਤਲਾ ਮੈਦਾਨ ਹੈ, ਚਰਨ ਗੰਗਾ ਹੀ ਗੁਰੂ ਜੀ ਅਤੇ ਕਾਹਲੂਰੀਏ ਰਾਜ ਵਿਚਕਾਰ ਹਦ ਸੀ। ਇਸ ਲਈ ਦੋਹਾਂ ਦਲਾਂ ਨੇ ਚਟਨ ਗੰਗਾ ਦੀ ਬਰੇਤੀ ਵਿਚ ਯੁਧ ਕੀਤਾ ਅਤੇ ਫਿਰ ਇਸ ਨਦੀ ਤੋਂ ਪਾਰ ਕਹਿਲੂਰੀਏ ਰਾਜ ਵਿਚ ਇਕ ਖਾਸ ਅਸਥਾਨ ਤੇ ਕਬਜ਼ਾ

ਕਰਕੇ ਇਕ ਦਲ ਨੇ ਜਿਤ ਪ੍ਰਾਪਤ ਕੀਤੀ। ਗੁਰੂ ਜੀ ਘੋੜੇ ਤੇ ਅਸਵਾਰ ਇਹ ਸਭ ਕੁਝ ਵੇਖਦੇ ਰਹੇ ਅਤੇ ਖਾਲਸੇ ਦੇ ਕਰਤਬ ਵੇਖਕੇ ਆਪਣੀ ਸਿਖਲਾਈ ਦੀ ਕਾਮਿਆਬੀ ਉਤੇ ਪ੍ਰਸੰਨ ਹੁੰਦੇ ਰਹੇ। ਸਾਰੇ ਦਿਨ ਦੀ ਕਸਰਤ ਮਗਰੋਂ ਸ਼ਾਮ ਵੇਲੇ ਦੀਵਾਨ ਸਜਾਕੇ ਮੁਯੋਗ ਸਿਖਾਂ ਨੂੰ ਇਨਾਮ ਬਖਸ਼ੇ।

ਇਸ ਪਹਿਲੇ ਹੋਲੇ ਮਹੱਲੇ ਦੇ ਮਗਰੋਂ ਪੰਜ ਛੇ ਵੇਰ ਹੋਰ ਸ੍ਰੀ ਦਸਮੇਸ਼ ਜੀ ਨੇ ਇਥੇ ਹੋਲਾ ਖੇਡਿਆ। ਫਿਰ ਆਪ ਜੀ ਨੂੰ ਅਨੰਦਪੁਰ ਸਾਹਿਬ ਸਦਾ ਲਈ ਛਡਣਾ ਪਿਆ। ਜਦੋਂ ਖਾਲਸਾ ਫੇਰ ਅਨੰਦਪੁਰ ਸਾਹਿਬ ਮੁੜਿਆ ਤਾਂ ਹੋਲੇ ਮਹੱਲੇ ਦੀ ਰੀਤ ਭੀ ਫਿਰ ਚਲਾਈ ਗਈ। ਹਰ ਸਾਲ ਖਾਲਸਾ ਜੀ ਇਥੇ ਜੁੜਦੇ, ਦੀਵਾਨ ਸਜਾਂਦੇ ਅਤੇ ਖਾਲਸੇ ਦੀ ਸ਼ਾਨ ਨੂੰ ਵਧਾਂਦੇ। ਅਜ ਤੋਂ ਕੋਈ ੮੦ ਸਾਲ ਪਹਿਲਾਂ ਜਿਸ ਤਰਾਂ ਹੋਲਾ ਮਹੱਲਾ ਮਨਾਇਆ ਜਾਂਦਾ ਸੀ ਉਸ ਦਾ ਹਾਲ ਹੁਸ਼ਿਆਰਪੁਰ ਦੇ ਡਿਸਟ੍ਰਿਕਟ ਗੈਜ਼ੀਟਰ ਵਿਚ ਇਸ ਤਰਾਂ ਦਰਜ ਹੈ:–

"ਇਸ ਜ਼ਿਲੇ ਦਾ ਵੱਡਾ ਮੇਲਾ ਅਨੰਦਪੁਰ ਮਾਖੋਵਾਲ ਹੋਲੀ ਦੇ ਤਿਉਹਾਰ ਸਮੇਂ ਹੁੰਦਾ ਹੈ, ਇਥੇ ਹੇਠ ਲਿਖੇ ਗੁਰਦੁਆਰੇ ਹਨ:–

(੧) ਗੁਰਦੁਆਰਾ ਕੇਸਗੜ੍ਹ।

(੨) ਗੁਰਦੁਆਰਾ ਅਨੰਦਪੁਰ ਸਾਹਿਬ, ਇਹ ਗੁਰੂ ਗੋਬਿੰਦ ਸਿੰਘ ਜੀ ਦੇ ਘਰ ਦੀ ਥਾਂ ਦਸੀ ਜਾਂਦੀ ਹੈ। ਇਹ ਨਿਹੰਗ ਫਿਰਕੇ ਦਾ ਖਾਸ ਤੌਰ ਤੇ ਗੁਰਦੁਆਰਾ ਹੈ।

(੩) ਗੁਰਦੁਆਰਾ ਤੇਗ ਬਹਾਦਰ।

(੪) ਮੰਜੀ ਸਾਹਿਬ ਕੇਸਗੜ੍ਹ।

(੫) ਦਮਦਮਾ ਸਾਹਿਬ–ਇਹ ਉਹ ਅਸਥਾਨ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਦੀ ਗੱਦੀ-ਨਸ਼ੀਨੀ ਦੀ ਰਸਮ ਹੋਈ। ਇਥੇ ਹੀ ਹੋਲੇ ਦੇ ਸਮੇਂ ਗੁਰੂ ਜੀ ਬੈਠਕੇ ਸਿਖਾਂ ਤੋਂ ਭੇਟਾ ਤੇ ਪੂਜਾ ਲੈਂਦੇ ਸਨ।

(੬) ਹੋਲਗੜ੍ਹ ਉਹ ਅਸਥਾਨ ਹੈ ਜਿਥੇ ਗੁਰੂ ਜੀ ਹੋਲਾ ਖੇਡਿਆ ਕਰਦੇ ਸਨ।

(੭) ਗੁਰਦੁਆਰਾ ਮਾਈ ਜੀਤੋ।

(ਨੋਟ) ਮਲੂਮ ਹੁੰਦਾ ਹੈ 'ਡਿਸਟ੍ਰਿਕਟ ਗੈਜ਼ੀਟਰ ਲਿਖਣ ਵੇਲੇ ਗੁਰਦੁਆਰਾ ਲੋਹਗੜ੍ਹ, ਤਾਰਾ ਗੜ੍ਹ, ਫਤਹਗੜ੍ਹ ਦੀ ਮਹਾਨਤਾ ਭੁਲ ਚੁਕੀ ਸੀ।' "ਹੋਲੀ ਦਾ ਮੇਲਾ ਅਨੰਦਪੁਰ ਦੋ ਦਿਨ ਰਹਿੰਦਾ ਹੈ ਤੇ ਦੂਜੇ ਦਿਨ ਦੁਪਹਿਰ ਮਗਰੋਂ ਅੱਡ ਅੱਡ ਗੁਰਦੁਆਰਿਆਂ ਦੇ ਪੁਜਾਰੀ ਆਪਣੇ ਆਪਣੇ ਨਿਸ਼ਾਨ ਲੈ ਕੇ ਬਾਹਰ ਨਿਕਲਦੇ ਹਨ ਅਤੇ ਸ਼ਬਦ ਗਾਉਂਦੇ ਨਾਲ ਦੇ 'ਚੋ' ਵਿਚ ਆਉਂਦੇ ਹਨ। ਜਦੋਂ ਸਾਰੇ ਨਿਸ਼ਾਨ ਸਾਹਿਬ ਇਕੱਠੇ ਹੋ ਜਾਂਦੇ ਹਨ ਤਾਂ ਨਜ਼ਾਰਾ ਬਹੁਤ ਹੀ ਦਿਲ ਖਿਚਵਾਂ ਅਤੇ ਸੁਹਣਾ ਹੁੰਦਾ ਹੈ। ਪੁਜਾਰੀਆਂ ਅਤੇ ਸਿਖਾਂ ਦੀਆਂ ਟੋਲੀਆਂ ਆਪਣੇ ਆਪਣੇ ਨਿਸ਼ਾਨ ਸਾਹਿਬ ਦੇ ਆਲੇ ਦੁਆਲੇ ਹੌਲੀ ਹੌਲੀ ਇਧਰ ਉਧਰ ਤੁਰਦੀਆਂ ਫਿਰਦੀਆਂ ਹਨ ਅਤੇ ਲੋਕਾਂ ਪਾਸੋਂ ਪੂਜਾ ਲੈਂਦੇ ਹਨ ਅਤੇ ਉਹਨਾਂ ਨੂੰ ਅਸ਼ੀਰਬਾਦ ਦਿੰਦੇ ਹਨ। ਅਨੰਦਪੁਰ ਦੇ ਗੁਰਦੁਆਰੇ ਦਾ ਕਾਲਾ ਨਿਸ਼ਾਨ ਸਾਹਿਬ ਅਤੇ ਉਸ ਦੇ ਨਾਲ ਨੀਲੇ ਬਾਣੇ ਅਤੇ ਨੋਕਦਾਰ ਦਸਤਾਰਿਆਂ (ਜਿਨ੍ਹਾਂ ਉਤੇ ਲੋਹੇ ਦੇ ਚੱਕਰ ਲਗੇ ਹੁੰਦੇ ਹਨ) ਵਾਲੇ ਨਿਹੰਗ ਖਾਸ ਤੌਰ ਤੇ ਵੇਖਣ ਯੋਗ ਹੁੰਦੇ ਹਨ। ਬਹੁਤ ਸਾਰੇ ਨਿਹੰਗ ਘੋੜਿਆਂ ਤੇ ਅਸਵਾਰ ਹੁੰਦੇ ਹਨ ਅਤੇ ਜੋਸ਼ ਵਿਚ ਇਸ ਤਰਾਂ ਇਧਰ ਉਧਰ ਆਪਣੇ ਘੋੜੇ ਦੌੜਾਂਦੇ ਅਤੇ ਜੈਕਾਰੇ ਛਡਦੇ ਹਨ ਅਤੇ ਸ਼ਾਰਤਾਂ ਕਰਦੇ ਹਨ ਜਿਵੇਂ ਉਹ ਵੈਰੀ ਤੋਂ ਆਪਣੇ ਝੰਡੇ ਦੀ ਰਖਿਆ ਕਰ ਰਹੇ ਹੁੰਦੇ ਹਨ। ਕਦੇ ਕਦੇ ਕਿਸੇ ਟੋਲੀ ਵਲੋਂ ਗੁਰੂ ਜੀ ਦੀ ਉਸਤਤਿ ਵਿਚ, ਡੂੰਘੀ ਸੁਰ ਵਿਚ ਕੋਈ ਸ਼ਬਦ ਉਚਾਰਨ ਹੁੰਦਾ ਹੈ।

ਸੋਢੀ ਆਪਣੇ ਹਾਥੀਆਂ ਅਤੇ ਸਜੇ ਹੋਏ ਘੋੜਿਆਂ ਉਤੇ ਚੜ੍ਹਕੇ ਬਾਹਰ ਆਉਂਦੇ ਹਨ ਅਤੇ ਸੰਗਤਾਂ ਦੇ ਇਕੱਠ ਵਿਚ ਘੁਮਦੇ ਫਿਰਦੇ ਹਨ। ਬੜੀ ਸਰਕਾਰ ਦੇ ਟਿੱਕਾ ਸਾਹਿਬ ਹਾਥੀ ਉਤੇ ਚੜ੍ਹੇ ਹੋਏ ਆਉਂਦੇ ਹਨ ਉਹਨਾਂ ਦੇ ਸਿਰ ਉਤੇ ਚੌਰ ਝੁਲ ਰਿਹਾ ਹੁੰਦਾ ਹੈ ਅਤੇ ਲੋਕੀਂ ਉਹਨਾਂ ਨੂੰ ਨਮਸਕਾਰ ਕਰਦੇ ਹਨ ਅਤੇ ਉਹ ਉਹਨਾਂ ਪਾਸੋਂ ਭੇਟਾ ਲੈਂਦੇ ਹਨ। ਇਸ ਸਮੇਂ ਕੋਈ ੩੦,੦੦੦ ਆਦਮੀ ਇਕੱਠੇ ਹੁੰਦੇ ਹਨ। ਸ਼ਾਮ ਵੇਲੇ

ਆਪਣਿਆਂ ਆਪਣਿਆਂ ਗੁਰਦੁਆਰਿਆਂ ਵਿਚ ਜਲੂਸ ਦੀ ਸ਼ਕਲ ਵਿਚ ਨਿਸ਼ਾਨ ਸਾਹਿਬ ਵਾਪਸ ਲਿਜਾਏ ਜਾਂਦੇ ਹਨ ਮਾਨੋ ਉਹ ਜਿਤ ਪ੍ਰਾਪਤ ਕਰਕੇ ਵਾਪਸ ਘਰ ਆਉਂਦੇ ਹਨ ਅਤੇ ਸੂਰਜ ਡੁਬਦੇ ਨਾਲ ਲੋਕੀਂ ਆਪਣੇ ਪਿੰਡਾਂ ਨੂੰ ਤੁਰ ਜਾਂਦੇ ਹਨ ਅਤੇ ਭੀੜ ਬਹੁਤ ਘਟ ਜਾਂਦੀ ਹੈ।

ਇਹ ਮੇਲਾ ਸਦਾ ਹੀ ਪੋਲੀਟੀਕਲ ਮਹਾਨਤਾ ਵਾਲਾ ਮੇਲਾ ਸਮਝਿਆ ਜਾਂਦਾ ਰਿਹਾ ਹੈ ਕਿਉਂਕਿ ਇਸ ਸਮੇਂ ਬਹੁਤ ਸਾਰੇ ਜੁਸ਼ੀਲੇ ਨਿਹੰਗ ਇਕੱਠੇ ਹੁੰਦੇ ਹਨ। ਇਕ ਵੇਰ ਸੰਨ ੧੮੬੪ ਵਿਚ ਲੁਧਿਆਣੇ ਦੇ ਇਕ ਈਸਾਈ *ਪਾਦਰੀ ਨੂੰ ਕਿਸੇ ਜੁਸ਼ੀਲੇ ਸਿਖ ਨੇ ਮਾਰ ਦਿਤਾ ਸੀ। ਇਸ ਲਈ ਸਦਾ ਹੀ ਇਹ ਯੋਗ ਸਮਝਿਆ ਜਾਂਦਾ ਹੈ ਕਿ ਇਕ ਤਜਰਬੇਕਾਰ ਮੈਜਿਸਟ੍ਰੇਟ ਅਤੇ ਸੁਪ੍ਰੰਟੈਂਡੈਂਟ ਪੋਲੀਸ, ਬਹੁਤ ਸਾਰੀ ਪੋਲੀਸ ਗਾਰਦ ਸਮੇਤ ਇਸ ਸਮੇਂ ਇਥੇ ਡਿਊਟੀ ਤੇ ਹਾਜ਼ਰ ਹੋਣ। ਇਹ ਮੇਲਾ ਹੋਲੀ ਦੇ ਸਮੇਂ ਹੋਣ ਕਰਕੇ ਇਸ ਵਿਚ ਬਹੁਤ ਸਾਰਾ ਖਰੂਦ ਤੇ ਗੰਦੇ ਮੰਦੇ ਗੀਤਾਂ ਦਾ ਗਾਣਾ ਹੁੰਦਾ ਹੈ।

ਪਿਛਲੇ ੨੩ ਸਾਲਾਂ ਵਿਚ ੧੯੨੩ ਤੋਂ ਮਗਰੋਂ ਹਾਲਾਤ ਬਹੁਤ ਕੁਝ ਬਦਲ ਚੁਕੇ ਹਨ। ਅਜ ਕਲ ਇਹ ਮੇਲਾ ਇਸਤਰਾਂ ਹੁੰਦਾ ਹੈ—

ਇਹ ਮੇਲਾ ਇਕ ਹਫਤਾ ਰਹਿੰਦਾ ਹੈ। ਪਹਿਲੇ ਤਿੰਨ ਦਿਨ ਕੀਰਤਪੁਰ ਮੇਲਾ ਲਗਦਾ ਹੈ ਅਤੇ ਚੌਥੇ ਦਿਨ ਲੋਕੀਂ ਅਨੰਦਪੁਰ ਆ ਜਾਂਦੇ ਹਨ। ਫਿਰ ਤਿੰਨ ਦਿਨ ਮੇਲਾ ਅਨੰਦਪੁਰ ਸਾਹਿਬ ਭਰਵਾਂ ਹੁੰਦਾ ਹੈ। ਉਂਞ ਦਸ ਬਾਰਾਂ ਦਿਨ ਅਨੰਦਪੁਰ ਬੜੀ ਰੌਣਕ ਰਹਿੰਦੀ ਹੈ। ਕੀਰਤਪੁਰ ਤੋਂ ਲੈਕੇ ਅਨੰਦਪੁਰ ਸਾਹਿਬ ਤਕ ਅਤੇ ਅਨੰਦਪੁਰ ਸਾਹਿਬ ਤੋਂ ਗੁਰੂ ਕੇ ਲਾਹੌਰ ਤੇ ਨੈਣਾਂ ਦੇਵੀ ਤਾਈਂ ੧੪-੧੫ ਮੀਲ ਦੇ ਅੰਦਰ ਲੋਕਾਂ ਦੀ ਟੋਲੀਆਂ

---

*ਕਿਹਾ ਜਾਂਦਾ ਹੈ ਕਿ ਇਸ ਪਾਦਰੀ ਨੇ ਕੇਸਗੜ੍ਹ ਸਾਹਿਬ ਖੜੇ ਹੋਕੇ ਈਸਾਈਆਂ ਦਾ ਪਰਚਾਰ ਕੀਤਾ ਅਤੇ ਕਲਗੀਧਰ ਦੀ ਸ਼ਾਨ ਵਿਚ ਅਯੋਗ ਕੁਬੋਲ ਬੋਲੇ।

ਕਤਾਰਾਂ ਦੀਆਂ ਕਤਾਰਾਂ ਵਿਚ ਆਉਂਦੀਆਂ ਜਾਂਦੀਆਂ ਨਜ਼ਰ ਪੈਂਦੀਆਂ ਰਹਿੰਦੀਆਂ ਹਨ। ਪਰ ਮੇਲੇ ਦੇ ਤਿੰਨ ਦਿਨ ਇਥੇ ਬੜੇ ਧਾਰਮਕ, ਸੋਸ਼ਲ (ਸਮਾਜਕ) ਤੇ ਰਾਜਸੀ ਦੀਵਾਨ ਤੇ ਕਾਨਫਰੰਸਾਂ ਹੁੰਦੀਆਂ ਹਨ। ਸ੍ਰੋਮਣੀ ਗੁਰਦੁਆਰਾ ਕਮੇਟੀ ਅਤੇ ਦੁਆਬਾ ਦੀਵਾਨ ਦੇ ਸਮਾਗਮਾਂ ਤੋਂ ਇਲਾਵਾ ਚੀਫ ਖਾਲਸਾ ਦੀਵਾਨ, ਮੈਣ ਦੁਆਬ ਦੀਵਾਨ, ਮਾਲਵਾ ਦੀਵਾਨ ਆਦਿਕ ਜਥਿਆਂ ਵਲੋਂ ਭੀ ਦੀਵਾਨ ਸਜਦੇ ਹਨ। ਗੁਰਦੁਆਰਾ ਸ਼ਹੀਦੀ ਬਾਗ ਅਨੰਦ ਗੜ੍ਹ ਸਾਹਿਬ ਤੋਂ ਲੈਕੇ ਗੁਰਦੁਆਰਾ ਕੇਸਗੜ੍ਹ ਸਾਹਿਬ ਦੀ ਪਉੜੀਆਂ ਤਕ ਤੇ ਉਥੋਂ ਸੀਸ ਗੰਜ ਸਾਹਿਬ ਤਕ ਬਜ਼ਾਰ ਲਗ ਜਾਂਦਾ ਹੈ ਅਤੇ ਮੇਲਾ ਦੇਖਣ ਵਾਲਿਆਂ ਦੀ ਬੜੀ ਰੌਣਕ ਹੁੰਦੀ ਹੈ, ਕੇਸਗੜ੍ਹ ਸਾਹਿਬ ਮੇਲੇ ਦਾ ਸੈਂਟਰ (ਕੇਂਦਰ) ਹੁੰਦਾ ਹੈ ਅਤੇ ਭੀੜ ਬਹੁਤ ਜ਼ਿਆਦਾ ਹੁੰਦੀ ਹੈ।

ਪਹਲਾਂ ਵਾਂਗੂ ਹੁਣ ਨ ਕੋਈ ਗੰਦੇ ਗੀਤ ਗਾ ਸਕਦਾ ਹੈ. ਨ ਖਰੂਦ ਕਰ ਸਕਦਾ ਹੈ। ਇਹ ਸਭ ਅਕਾਲੀ ਪ੍ਰਬੰਧ ਦਾ ਚੰਗਾ ਨਤੀਜਾ ਹੈ ਇਸ ਤੋਂ ਪਹਿਲਾਂ ਇਥੇ ਬਹੁਤ ਗੰਦ ਮੰਦ ਬਕਿਆ ਜਾਂਦਾ ਸੀ।

ਮਹੱਲੇ ਵਾਲੇ ਦਿਨ (ਪੂਰਨਮਾਸ਼ੀ ਤੋਂ ਅਗਲੇ ਰੋਜ਼ ਚੇਤ ਵਦੀ ਪਹਿਲੀ ਵਾਲੇ ਦਿਨ) ਖਾਲਸਾ ਹਾਈ ਸਕੂਲ ਅਨੰਦਪੁਰ ਸਾਹਿਬ ਦੇ ਖੁਲ੍ਹੇ ਤੇ ਘਾਹ ਵਾਲੇ ਮੈਦਾਨ ਵਿਚ ਸਵੇਰ ਵੇਲੇ ਹੀ ਹੋਲਾ ਟੂਰਨਾਮੈਂਟ ਦੇ ਫਾਈਨਲ ਮੈਚ ਹੁੰਦੇ ਹਨ ਅਤੇ ਗਤਕਾ ਅਤੇ ਤਲਵਾਰ ਦੀਆਂ ਖੇਡਾਂ ਦੇ ਮੁਕਾਬਲੇ ਹੁੰਦੇ ਹਨ। ਗਿਆਰਾਂ ਬਜੇ ਦੇ ਕਰੀਬ ਸੰਗਤਾਂ ਅਤੇ ਮੇਲਾ ਵੇਖਣ ਵਾਲੇ 'ਚਰਨ ਗੰਗਾ' ਦੇ ਰੇਤਲੇ ਬੈਂਡ ਦੇ ਦੋਹੀਂ ਪਾਸੀਂ ਉਚੀਆਂ ਥਾਵਾਂ ਤੇ ਬੈਠਣਾ ਸ਼ੁਰੂ ਕਰ ਦਿੰਦੇ ਹਨ। ਚਾਰ ਵਜੇ ਦੇ ਕਰੀਬ ਪਹਿਲਾਂ ਮਿਠਾ ਸਰ ਵਾਲੇ ਨਿਹੰਗ ਸਿੰਘ ਆਪਣਾ ਨਿਸ਼ਾਨ ਸਾਹਿਬ ਤੇ ਨਗਾਰਾ ਲਿਆਉਂਦੇ ਹਨ ਅਤੇ ਇਕ ਨੀਯਤ ਥਾਂ ਤੇ ਜੋ ਖਾਲਸਾ ਹਾਈ ਸਕੂਲ ਦੇ ਪੂਰਬ ਵਲ ਇਕ ਹੋਰ ਖੱਡ ਦੇ ਕਿਨਾਰੇ ਤੇ ਹੈ ਇਕ ਪੂਲਾ ਰਖਕੇ ਉਸ ਨੂੰ ਅੱਗ ਲਾ ਦਿੰਦੇ ਹਨ। ਇਸ ਦੇ ਮਗਰੋਂ ਸ੍ਰੋਮਣੀ ਕਮੇਟੀ ਵਲੋਂ ਇਕ ਜਲੂਸ ਆਉਂਦਾ ਹੈ, ਇਹ ਜਲੂਸ ਗੁਰਦੁਆਰਾ ਅਨੰਦਗੜ੍ਹ, ਕੇਸਗੜ੍ਹ ਦਮਦਮਾ ਸਾਹਿਬ ਤੋਂ ਹੁੰਦਾ ਹੋਇਆ

ਹੋਲਗੜ੍ਹ ਪੁਜਕੇ ਉਥੋਂ ਸਿਧਾ ਚਰਨ ਗੰਗਾ ਵਲ ਹੋ ਜਾਂਦਾ ਹੈ। ੧੦੦ ਦੇ ਕਰੀਬ ਸਿੰਘ ਘੋੜਿਆਂ ਤੇ ਸਵਾਰ ਹੁੰਦੇ ਹਨ। ਕਈ ਬਸੰਤੀ ਨਿਸ਼ਾਨ ਨਾਲ ਹੁੰਦੇ ਹਨ। ਨਗਾਰੇ ਵਜਦੇ ਹਨ, ਨਰਸਿੰਘੇ ਵਜਦੇ ਹਨ। ਬੈਂਡ ਬਾਜਾ ਨਾਲ ਹੁੰਦਾ ਹੈ। ਪੂਰੀ ਫੌਜੀ ਚੜ੍ਹਾਈ ਹੁੰਦੀ ਹੈ। ਪਿਛੇ ਕਈ ਸੌ ਸਿੰਘ ਹੁੰਦੇ ਹਨ। ਸਭ ਦੇ ਕਾਲੇ ਦਸਤਾਰੇ ਅਤੇ ਹਥ ਵਿਚ ਕ੍ਰਿਪਾਨਾਂ, ਸਫਾ ਜੰਗ ਜਾਂ ਡੰਡੇ (ਕੋਈ ਨ ਕੋਈ ਸ਼ਸਤਰ) ਜ਼ਰੂਰ ਹੁੰਦੇ ਹਨ। ਖਾਲਸਾ ਸਕੂਲ ਦੇ ਕੋਲ ਪੁਜਕੇ ਇਹ ਸਾਰਾ ਜਲੂਸ ਉਸੇ ਨੀਯਤ ਥਾਂ ਉਤੇ ਜਿਥੇ ਪਹਿਲਾਂ ਪੂਲੇ ਨੂੰ ਅੱਗ ਲਗਾਈ ਹੁੰਦੀ ਹੈ, ਬੜੇ ਜੋਸ਼ ਵਿਚ ਹੱਲਾ ਬੋਲਦੇ ਹਨ। ਉਥੇ ਜਾਕੇ ਉਸੇ ਜੋਸ਼ ਵਿਚ ਕੁਝ ਹਾਸੇ ਵਿਚ ਭੀ ਉਥੇ ਕਿਰਪਾਨਾਂ, ਡੰਡੇ ਤੇ ਸਫਾ ਜੰਗ ਇਸ ਤਰਾਂ ਚਲਾਂਦੇ ਹਨ ਜਿਸ ਤਰਾਂ ਦੁਸ਼ਮਨ ਨੂੰ ਮਾਰ ਰਹੇ ਹੁੰਦੇ ਹਨ। ਫਿਰ ਮੋਰਚਾ ਫਤਹ ਕਰਕੇ ਖੁਸ਼ੀ ਖੁਸ਼ੀ ਚਰਨ ਗੰਗਾ ਵਿਚ ਵਾਪਸ ਆ ਜਾਂਦੇ ਹਨ। ਇਹਨਾਂ ਦੇ ਮਗਰੋਂ ਨਿਹੰਗ ਸਿੰਘ ਆਪਣੇ ਕਾਲੇ ਨਿਸ਼ਾਨ ਸਾਹਿਬ ਝੁਲਾਉਂਦੇ ਘੋੜਿਆਂ ਤੇ ਦੜ੍ਹੇ ਆਉਂਦੇ ਹਨ। ਕੋਈ ਨ ਕੋਈ ਇਹਨਾਂ ਵਿਚੋਂ ਝੋਟੇ ਤੇ ਭੀ ਸਵਾਰ ਹੁੰਦਾ ਹੈ। ਸਭ ਨਿਹੰਗ ਸਿੰਘਾਂ ਨੇ ਸੁਖ ਨਿਧਾਨ ਦੀਆਂ ਦੇਗਾਂ ਆਮ ਛਕੀਆਂ ਹੁੰਦੀਆਂ ਹਨ ਅਤੇ ਆਪਣੇ ਘੋੜਿਆਂ ਨੂੰ ਭੀ ਛਕਾਈਆਂ ਹੁੰਦੀਆਂ ਹਨ। ਬੜੀ ਮਸਤੀ ਵਿਚ ਆਏ ਹੋਏ ਉਹ ਭੀ ਹੱਲਾ ਬੋਲਦੇ ਹਨ ਅਤੇ ਫੇਰ ਚਰਨ ਗੰਗਾ ਵਿਚ ਵਾਪਸ ਆ ਜਾਂਦੇ ਹਨ। ਇਥੇ ਸ਼ਾਮ ਦੇ ਸਤ ਅਠ ਵਜੇ ਤਕ ਸਿੰਘ ਆਪਣੇ ਘੋੜ ਸਵਾਰੀ, ਨੇਜ਼ਾਬਾਜ਼ੀ ਤੇ ਕ੍ਰਿਪਾਨ ਤਲਵਾਰ ਦੇ ਕਰਤਬ ਦਸਕੇ ਸੰਗਤਾਂ ਨੂੰ ਖੁਸ਼ ਕਰਦੇ ਰਹਿੰਦੇ ਹਨ, ਅਖੀਰ ਵਿਚ ਨਿਹੰਗ ਸਿੰਘ ਤੇ ਅਕਾਲੀ ਸਿੰਘ ਆਪਣੇ ਆਪਣੇ ਨਿਸ਼ਾਨ ਸਾਹਿਬਾਂ ਸਮੇਤ ਨਗਾਰੇ ਵਜਾਂਦੇ, ਜੈਕਾਰਿਆਂ ਨਾਲ ਅਸਮਾਨ ਗੂੰਜਾਂਦੇ ਹੋਏ ਵਾਪਸ ਆਪਣੇ ਆਪਣੇ ਅਸਥਾਨਾਂ ਤੇ ਚਲੇ ਜਾਂਦੇ ਹਨ ਅਤੇ ਮੇਲੇ ਦੇ ਦਰਸ਼ਕ ਬਹੁਤ ਸਾਰੇ ਉਸੇ ਵੇਲੇ ਹੀ ਆਪਣੇ ਆਪਣੇ ਪਿੰਡਾਂ ਦੇ ਰਾਹ ਪੈ ਜਾਂਦੇ ਹਨ। ਕੋਈ ਤਿੰਨ ਚੌਥਾਈ ਮੇਲਾ ਇਸੇ ਸ਼ਾਮ ਨੂੰ ਉਡ ਪੁਡ ਜਾਂਦਾ ਹੈ।

# ਅਨੰਦਪੁਰ ਸਾਹਿਬ ਦੇ ਦਰਸ਼ਨ ਕਰਨ ਲਈ ਯੋਗ ਸਮੇਂ ਤੇ ਰਸਤੇ

ਸਮੇਂ--ਇਸ ਵਿਚ ਕੋਈ ਸ਼ੱਕ ਨਹੀਂ ਕਿ ਅਨੰਦਪੁਰ ਸਾਹਿਬ ਆਮ ਕਰਕੇ ਸੰਗਤਾਂ ਹੋਲੇ-ਮਹੱਲੇ ਦੇ ਸਮੇਂ ਹੀ ਦਰਸ਼ਨ ਲਈ ਆਉਂਦੀਆਂ ਹਨ ਅਤੇ ਮੌਸਮ ਤੇ ਰੌਣਕ ਦੇ ਖਿਆਲ ਨਾਲ ਮਾਰਚ ਦਾ ਮਹੀਨਾ ਤੇ ਹੋਲੇ ਮਹੱਲੇ ਦਾ ਸਮਾਂ ਬਹੁਤ ਚੰਗਾ ਹੁੰਦਾ ਹੈ। ਹੋਲੇ ਮਹੱਲੇ ਤੋਂ ਬਿਨਾਂ ਸੰਗਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੋਤੀ ਜੋਤ ਸਮਾਉਣ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਧਾਰਨ, ਗੱਦੀ ਨਸ਼ੀਨੀ ਅਤੇ ਜੋਤੀ ਜੋਤ ਸਮਾਉਣ ਦੇ ਗੁਰਪੁਰਬਾਂ ਤੇ ਭੀ ਦਰਸ਼ਨ ਕਰਨ ਲਈ ਬਾਹਰੋਂ ਆਵਣ ਤਾਂ ਧਾਰਮਕ ਜੋੜ ਮੇਲਾਂ ਦਾ ਲਾਭ ਲੈ ਸਕਦੀਆਂ ਹਨ, ਕਿਉਂਕਿ ਇਹਨਾਂ ਸਮਿਆਂ ਤੇ ਇਲਾਕੇ ਦੀ ਸੰਗਤ ਚੋਖੀ ਆਈ ਹੁੰਦੀ ਹੈ। ਇਹਨਾਂ ਗੁਰਪੁਰਬਾਂ ਤੋਂ ਬਿਨਾਂ ਹਰ ਸੰਗਰਾਂਦ ਨੂੰ ਭੀ ਤਖਤ ਸ੍ਰੀ ਕੇਸਗੜ੍ਹ ਸਾਹਿਬ ਉਚੇਚਾ ਦੀਵਾਨ ਲਗਦਾ ਹੈ।

ਦੂਰੋਂ ਆਵਣ ਵਾਲਿਆਂ ਯਾਤਰੂਆਂ ਨੂੰ ਹੇਠ ਲਿਖੀਆਂ ਗੱਲਾਂ ਜ਼ਰੂਰ ਚੇਤੇ ਰਖਣੀਆਂ ਚਾਹੀਦੀਆਂ ਹਨ:-

੧. ਅਨੰਦਪੁਰ ਸਾਹਿਬ ਦੇ ਚਾਰੇ ਪਾਸੀਂ ਨਦੀਆਂ, ਨਾਲੇ, ਦਰਿਆ ਤੇ ਪਹਾੜ ਪਹਾੜੀਆਂ ਹਨ। ਇਸ ਲਈ ਇਥੇ ਬਰਸਾਤ ਦੇ ਤਿੰਨ ਮਹੀਨਿਆਂ—ਜੁਲਾਈ, ਅਗਸਤ, ਸਤੰਬਰ—ਅੱਧ ਹਾੜ ਤੋਂ ਅੱਧ ਅੱਸੂ ਤਕ - ਕੇਵਲ ਓਹੀ ਸਜਣ ਆਵਣ ਜਿਹੜੇ ਨਦੀਆਂ ਨਾਲਿਆਂ ਵਿਚੋਂ ਪੈਰੀਂ ਲੰਘਣੋਂ ਸੰਕੋਚ ਨ ਕਰਦੇ ਹੋਣ ਅਤੇ ਪੈਦਲ ਤੁਰ ਸਕਦੇ ਹੋਣ ਜਾਂ ਭਾੜੇ ਦੇ ਟੱਟੂਆਂ ਦੀ ਸਵਾਰੀ ਕਰ ਸਕਦੇ ਹੋਣ। ਇਸ ਸਮੇਂ ਲਾਰੀਆਂ ਬੰਦ ਹੋ ਜਾਂਦੀਆਂ ਹਨ।

ਸਭ ਤੋਂ ਚੰਗਾ ਸਮਾਂ ਪਹਿਲੀ ਅਕਤੂਬਰ ਤੋਂ ੩੧ ਮਾਰਚ ਤਕ ਹੈ,

ਜਾਂ ਵਧ ਤੋਂ ਵਧ ਦੁਸਹਿਰੇ ਤੋਂ ਵੈਸਾਖੀ ਤਕ–ਇਸ ਸਮੇਂ ਵਿਚ ਆਮ ਤੌਰ ਤੇ ਲਾਰੀ ਚਲਦੀ ਰਹਿੰਦੀ ਹੈ, ਹਾਂ ਜੇ ਸਿਆਲ ਵਿਚ ਤਿੰਨ-ਚਾਰ ਰੋਜ਼ ਸਖਤ ਝੜੀ ਲਗ ਜਾਵੇ ਤਾਂ ਲਾਰੀ ਬੰਦ ਹੋ ਜਾਂਦੀ ਹੈ।

(੨) ਆਪਣੇ ਨਾਲ ਅਤਿ ਲੋੜੀਂਦਾ ਅਤੇ ਘਟੋ ਘਟ ਸਾਮਾਨ ਲਿਆਇਆ ਜਾਵੇ।

ਰਸਤੇ–ਅਨੰਦਪੁਰ ਸਾਹਿਬ ਪੁਜਣ ਲਈ ਤਿੰਨ ਵਡੇ ਰਸਤੇ ਹਨ:–

(੧) ਦਿੱਲੀ, ਅੰਬਾਲੇ ਵਲੋਂ ਆਵਣ ਵਾਲੇ ਸਜਣਾਂ ਨੂੰ ਸਰਹੰਦ ਜੰਕਸ਼ਨ ਤੋਂ ਗੱਡੀ ਬਦਲਕੇ ਰੋਪੜ ਵਾਲੀ ਲਾਈਨ ਤੇ ਰੋਪੜ ਪੁਜਣਾ ਚਾਹੀਦਾ ਹੈ। ਰੋਪੜ ਸਟੇਸ਼ਨ ਦੇ ਸਾਹਮਣੇ ਹੀ ਬੜੀ ਸੁੰਦਰ ਪੱਕੀ ਸਰਾਏ ਹੈ ਜਿਥੇ ਲੋੜ ਅਨੁਸਾਰ ਆਰਾਮ ਕੀਤਾ ਜਾ ਸਕਦਾ ਹੈ। ਇਸ ਤੋਂ ਇਲਾਵਾ ਸ਼ਹਿਰ ਵਿਚ ਸਿੰਘ ਸਭਾ ਦਾ ਗੁਰਦੁਆਰਾ ਹੈ ਅਤੇ ਖਾਲਸਾ ਸਕੂਲ ਹੈ। ਰੇਲ ਦੀ ਲਾਈਨ ਤੇ ਸਰਹੰਦ ਵੱਲ ਕੋਈ ਇਕ ਮੀਲ ਤੇ ਗੁਰਦੁਆਰਾ ਭੱਠਾ ਸਾਹਿਬ ਹੈ। ਇਥੇ ਭੀ ਸਿੰਘ ਰਹਿ ਸਕਦੇ ਹਨ।

ਰੋਪੜ ਤੋਂ ਲਗ ਭਗ ੯ ਮਹੀਨੇ ਮੋਟਰ ਚਲਦੀ ਰਹਿੰਦੀ ਹੈ (ਕੇਵਲ ਬਰਸਾਤ ਦੇ ਤਿੰਨ ਮਹੀਨੇ ਬੰਦ ਰਹਿੰਦੀ ਹੈ) ਮੋਟਰ ਦਾ ਅੱਡਾ ਸ਼ਹਿਰ ਵਲ ਨਹਿਰ ਦੇ ਕਿਨਾਰੇ ਤੇ ਹੈ ਅਤੇ ਸਟੇਸ਼ਨ ਤੋਂ ਕੋਈ ਅੱਧ ਕੁ ਮੀਲ ਹੈ। ਮੋਟਰ ਦਾ ਕਿਰਾਇਆ ੧) ਤੋਂ ੧॥) ਸਵਾਰੀ ਤਕ ਹੁੰਦਾ ਹੈ। ਕੇਵਲ ਇਕੋ ਲਾਰੀ ਚਲਦੀ ਹੈ। ਇਸ ਲਈ ਆਪਣੀ ਸੀਟ ਬੁਕ ਕਰਾਣ ਵਿਚ ਚੁਸਤੀ ਤੋਂ ਕੰਮ ਲੈਣਾ ਚਾਹੀਦਾ ਹੈ।

ਜੇ ਕਿਸੇ ਕਾਰਨ ਲਾਰੀ ਨ ਮਿਲ ਸਕੇ ਜਾਂ ਬਰਸਾਤ ਹੋਵੇ ਤਾਂ ਘੋੜੇ ਅਥਵਾ ਬੈਲ ਗੱਡੀ ਦਾ ਪ੍ਰਬੰਧ ਹੋ ਸਕਦਾ ਹੈ। ਇਹ ਪ੍ਰਬੰਧ ਸਰਾਂ ਦੇ ਚੌਕੀਦਾਰ ਦੇ ਰਾਹੀਂ ਅਥਵਾ ਸਿੰਘ ਸਭਾ ਦੇ ਰਾਹੀਂ ਹੋ ਸਕਦਾ ਹੈ। ਘੋੜੇ ਵਾਲਾ ੫) ਤੋਂ ੮) ਤਕ ਮੌਸਮ ਅਨੁਸਾਰ ਲਵੇਗਾ ਅਤੇ ਬੈਲ ਗੱਡੀ ਵਾਲਾ ੨) ਸਵਾਰੀ ਜਾਂ ੧੦) ਤੋਂ ੧੫) ਤਕ ਸਾਰੀ ਗੱਡੀ ਦਾ ਕਿਰਾਇਆ ਲਵੇਗਾ।

ਰੋਪੜ ਸਟੇਸ਼ਨ ਤੋਂ ਅਨੰਦਪੁਰ ਸਾਹਿਬ ਲਗ ਭਗ ੨੪ ਮੀਲ ਹੈ।

ਅਤੇ ਸਾਰਾ ਰਸਤਾ ਹੇਠ ਲਿਖੇ ਅਨੁਸਾਰ ਹੈ:-

ਪਹਿਲਾਂ ੬ ਕੁ ਮੀਲ ਕੱਚੀ ਪਰ ਚੰਗੀ ਸੜਕ ਹੈ। ਫਿਰ ਸਰਸਾ ਨਦੀ ਆਉਂਦੀ ਹੈ। ਜੇ ਨਦੀ ਵਿਚ ਹੜ੍ਹ ਆਇਆ ਹੋਵੇ ਤਾਂ ਇਸ ਨੂੰ ਪਾਰ ਕਰਨ ਦਾ ਯਤਨ ਨਹੀਂ ਕਰਨਾ ਚਾਹੀਦਾ ਇਹ ਬਹੁਤ ਖਤਰਨਾਕ ਹੈ। ਇਸ ਨਦੀ ਤੋਂ ਕੋਈ ਡੇਢ ਜਾਂ ਦੋ ਮੀਲ ਰੋਪੜ ਵੱਲ ਸੜਕ ਦੇ ਕਿਨਾਰੇ ਘਨੌਲੀ ਪਿੰਡ ਹੈ ਅਤੇ ਸੜਕ ਦੇ ਕਿਨਾਰੇ ਬਹੁਤ ਚੰਗਾ ਗੁਰਦੁਆਰਾ ਹੈ। ਉਥੇ ਠਹਿਰਿਆ ਜਾ ਸਕਦਾ ਹੈ।

ਨੋਟ-ਸਰਸਾ ਨਦੀ ਤਿੰਨ ਕੁ ਮੀਲ ਚੌੜੀ ਹੈ।

ਸਰਸਾ ਨਦੀ ਨੂੰ ਲੰਘਕੇ ਪਿੰਡ 'ਕੋਟ' ਹੈ। ਇਥੇ ਮਾੜਾ ਜਿਹਾ ਬਜ਼ਾਰ ਹੈ ਅਤੇ ਖਾਣ ਪੀਣ ਲਈ ਮਾੜਾ ਮੋਟਾ ਮਿਲ ਸਕਦਾ ਹੈ, ਕੋਟ ਤੋਂ ਕੋਈ ਚਾਰ ਕੁ ਮੀਲ ਭਰਥ ਗੜ੍ਹ ਹੈ। ਇਥੇ ਭੀ ਗੁਰਦੁਆਰਾ ਹੈ। ਅਗੇ ਚਾਰ ਕੁ ਮੀਲ ਜਾਕੇ ਪਿੰਡ ਬੁੰਗਾ ਹੈ ਇਥੇ ਭੀ ਇਤਿਹਾਸਿਕ ਗੁਰਦੁਆਰਾ ਹੈ। ਦੋ ਕੁ ਮੀਲ ਤੇ ਫਿਰ ਕੀਰਤਪੁਰ ਸਾਹਿਬ ਹੈ। ਇਥੇ ਲੋਕਲ ਗੁਰਦੁਆਰਾ ਕਮੇਟੀ ਦਾ ਦਫਤਰ ਹੈ ਅਤੇ ਬਹੁਤ ਗੁਰਦੁਆਰੇ ਹਨ। ਅਗੇ ੬ ਮੀਲ ਕਚੀ ਪਰ ਚੰਗੀ ਸੜਕ ਤੇ ਅਨੰਦਪੁਰ ਸਾਹਿਬ ਹੈ।

੨. ਲਾਹੌਰ ਅੰਮ੍ਰਿਤਸਰ ਵਲੋਂ ਆਵਣ ਵਾਲੇ ਸਜਣ ਜਲੰਧਰ ਸ਼ਹਿਰ ਦੇ ਸਟੇਸ਼ਨ ਤੇ ਗੱਡੀ ਬਦਲ ਲੈਣ ਤੇ ਫਿਰ ਦੋ ਰਸਤੇ ਹਨ:-

੧. ਜਲੰਧਰ ਸ਼ਹਿਰ ਤੋਂ ਜਲੰਧਰ-ਨਵਾਂ ਸ਼ਹਿਰ-ਜੇਜੋਂ ਲਾਈਨ ਤੇ ਗੜ੍ਹ ਸ਼ੰਕਰ ਦਾ ਟਿਕਟ ਖਰੀਦਣ।

ਗੜ੍ਹ ਸ਼ੰਕਰ ਸਟੇਸ਼ਨ ਤੇ ਇਕ ਸਰਾਏ ਸਟੇਸ਼ਨ ਦੇ ਸਾਹਮਣੇ ਹੈ ਤੇ ਇਕ ਗੁਰਦੁਆਰਾ ਸਟੇਸ਼ਨ ਤੋਂ ਸ਼ਹਿਰ ਵਲ ਆਵਣ ਵਾਲੀ ਸੜਕ ਤੇ ਬਜ਼ਾਰ ਵਿਚ ਹੈ। ਇਥੋਂ ਭੀ ਰੋਜ਼ ਸ਼ਾਮ ਦੇ ਤਿੰਨ ਚਾਰ ਵਜੇ ਲਾਰੀ ਪਤਨ ਤੁਕ ਚਲਦੀ ਹੈ। ਲਾਰੀ ਕਈ ਵੇਰ ਸਟੇਸ਼ਨ ਤੇ ਅਤੇ ਕਈ ਵੇਰ ਮੋਟਰਾਂ ਦੇ ਅੱਡੇ ਤੇ ਜੋ ਸ਼ਹਿਰ ਵਲ ਹੈ, ਮਿਲਦੀ ਹੈ। ਮੋਟਰ ਦਾ ਕਰਾਇਆ ੧) ਤੋਂ ੧॥) ਤਕ ਫੀ ਸਵਾਰੀ ਹੈ। ਅਨੰਦਪੁਰ ਸਾਹਿਬ ਇਥੋਂ ਭੀ ਲਗ ਭਗ ੨੪-੨੫ ਮੀਲ ਹੈ।

ਜੇ ਲਾਰੀ ਨ ਮਿਲੇ ਤਾਂ ਘੋੜਾ ੫) ਤੋਂ ੮) ਤਕ ਮਿਲ ਸਕਦਾ ਹੈ। ਪਰ ਟੋਪੜ ਵਾਲੇ ਰਸਤੇ ਨਾਲੋਂ ਬਿਖੜਾ ਹੈ। ਗੜ੍ਹ ਸ਼ੰਕਰ ਤੋਂ ਕੋਈ ੯-੧੦ ਮੀਲ ਤੇ ਕਰੀਮਪੁਰੇ ਦੀ ਸਰਾਂ ਹੈ, ਇਹ ਸੜਕ ਦੇ ਕਿਨਾਰੇ ਤੇ ਹੈ। ਲੋੜ ਪੈਣ ਤੇ ਇਥੇ ਰਾਤ ਠਹਿਰਿਆ ਜਾ ਸਕਦਾ ਹੈ। ਇਸ ਸਰਾਂ ਤਕ ਮਾੜੀ ਮੋਟੀ ਸੜਕ ਹੈ। ਇਸ ਤੋਂ ਅਗੇ ਪਹਾੜੀ ਅਤੇ ਜੰਗਲੀ ਰਸਤਾ ਸ਼ੁਰੂ ਹੁੰਦਾ ਹੈ। ਜੋ ਕੇਵਲ ਪਾਣੀ ਦਾ ਹੀ ਰਸਤਾ ਹੋਣ ਕਰਕੇ ਰੇਤਲਾ ਅਤੇ ਇਕ ਦੋ ਥਾਵਾਂ ਤੇ ਬੜਾ ਪਥਰੀਲਾ ਹੈ। ਇਹ ਰਸਤਾ ਕੋਈ ੮-੯ ਮੀਲ ਹੈ। ਜੰਗਲ ਖਤਮ ਹੋਣ ਤੇ ਭੀ ਇਕ ਮਮੂਲੀ ਜਿਹੀ ਡਿ: ਬੋ: ਦੀ ਸਰਾਂ ਹੈ ਅਤੇ ਫਿਰ ਰਸਤਾ ਚੰਗਾ ਹੈ। ਇਹ ਲਾਰੀ ਦਰਿਆ ਸਤਲੁਜ ਦੇ ਕਿਨਾਰੇ ਤਕ ਜਾਂਦੀ ਹ। ਜਿਸ ਨੂੰ 'ਪਤਨ' ਆਖਦੇ ਹਨ, ਦਰਿਆ ਸਤਲੁਜ ਨੂੰ ਬੇੜੀ ਵਿਚ ਪਾਰ ਕਰਨਾ ਪੈਂਦਾ ਹੈ ਅਤੇ ਦਰਿਆ ਪਾਰ ਕਰਕੇ ਅਨੰਦਪੁਰ ਸਾਹਿਬ ਕੇਵਲ ੩-੩॥ ਮੀਲ ਹੈ। ਇਸ ਰਸਤੇ ਬਰਸਾਤ ਵਿਚ ਖਾਸ ਤੌਰ ਤੇ ਦਰਿਆ ਦਾ ਪਾਰ ਕਰਨਾ ਅਤੇ ੩-੩॥ ਮੀਲ ਪਤਨ ਤੋਂ ਅਨੰਦਪੁਰ ਤਕ ਬਹੁਤ ਕਠਣ ਤੇ ਬਿਖੜਾ ਹੁੰਦਾ ਹੈ। ਬਾਕੀ ਮੌਸਮਾਂ ਵਿਚ ਕੋਈ ਦਿੱਕਤ ਨਹੀਂ। ਇਸ ਰਸਤੇ ਆਵਣ ਵਾਲੇ ਸਜਣਾਂ ਨੂੰ ਗੁਰਦੁਆਰਾ ਤਖਤ ਕੇਸਗੜ੍ਹ ਸਾਹਿਬ ਪਹਿਲਾਂ ਲਿਖਕੇ ਆਪਣੀ ਸਵਾਰੀ ਦਾ ਪ੍ਰਬੰਧ ਕਰ ਲੈਣਾ ਚਾਹੀਦਾ ਹੈ ਜਾਂ ਮਲਾਹਾਂ ਤੋਂ ਮਜ਼ਦੂਰ ਦਾ ਕੰਮ ਲੈਣਾ ਚਾਹੀਦਾ ਹੈ। ਮਲਾਹ ਆਮ ਮਜ਼ਦੂਰਾਂ ਨਾਲੋਂ ਜ਼ਿਆਦਾ ਮਜੂਰੀ ਲੈਂਦੇ ਹਨ। ਇਕ ਮਲਾਹ ਅਨੰਦਪੁਰ ਤਕ ਮਮੂਲੀ ਅਸਬਾਬ ਉਠਾਣ ਦੀ ॥) ਤੋਂ ੧) ਤਕ ਮਜ਼ਦੂਰੀ ਲੈ ਲੈਂਦਾ ਹੈ। ਇਸ ਥਾਂ ਤੇ ਕੋਈ ਸਵਾਰੀ ਜਾਂ ਮਜ਼ਦੂਰ ਨਹੀਂ ਮਿਲਦਾ। ਇਤਫਾਕ ਨਾਲ ਕੋਈ ਮਿਲ ਜਾਵੇ ਤਾਂ ਆਪਣੇ ਭਾਗ ਸਮਝੋ।

੨. ਜਲੰਧਰ ਤੋਂ ਦੂਜਾ ਰਸਤਾ -ਹੁਸ਼ਿਆਰਪੁਰ ,ਊਨੇ ਦਾ ਹੈ। ਹੁਸ਼ਿਆਰਪੁਰ ਰੇਲਵੇ ਸਟੇਸ਼ਨ ਤੋਂ ਅਧ ਕੁ ਮੀਲ ਦੇ ਫਾਸਲੇ ਤੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਹੈ। ਇਥੇ ਰਿਹਾਇਸ਼ ਦਾ ਬੜਾ ਤਸੱਲੀ ਬਖਸ਼ ਪ੍ਰਬੰਧ ਹੈ। ਟਾਂਗੇ ਵਾਲਾ ਇਥੋਂ ਤਕ ਦੋ ਆਨੇ ਸਵਾਰੀ ਲਏਗਾ। ਅੱਠ ਆਨੇ

ਪੂਰੇ ਟਾਂਗੇ ਦੇ।

ਰੇਲਵੇ ਸਟੇਸ਼ਨ ਤੋਂ ਊਨੇ ਦਾ ਮੋਟਰਾਂ ਦਾ ਅੱਡਾ ਇਕ ਮੀਲ ਹੈ। ਇਸ ਅਡੇ ਤੋਂ ਤਿੰਨ ਵਕਤਾਂ ਤੇ ਰੋਜ਼ ਨੇਮ ਨਾਲ ਲਾਰੀਆਂ ਚਲਦੀਆਂ ਹਨ। ਪਹਿਲੀ ਸਵੇਰ ਦੇ ੭–੭॥ ਵਜੇ, ਦੂਜੀ ੧੧–੧੨॥ ਵਜੇ, ਤੀਜੀ ਸ਼ਾਮ ਦੇ ੩–੩॥ ਵਜੇ। ਇਥੋਂ ਊਨੇ ਵਲ ਸਵਾਰੀ ਬਹੁਤ ਜਾਂਦੀ ਹੈ। ਇਸ ਲਈ ਮੋਟਰ ਰਾਹੀਂ ਸਫਰ ਕਰਨ ਵਾਲਿਆਂ ਨੂੰ ਪਹਿਲਾਂ ਆਪਣੇ ਨਾਮ ਦਰਜ ਕਰਾਉਣੇ ਪੈਂਦੇ ਹਨ ਅਤੇ ਉਹਨਾਂ ਨਾਵਾਂ ਅਨੁਸਾਰ ਟਿਕਟਾਂ ਮਿਲਦੀਆਂ ਹਨ। ੧੧–੧੨॥ ਵਜੇ ਵਾਲੀ ਡਾਕ ਗੱਡੀ ਸਿਧੀ ਅਨੰਦਪੁਰ ਆਉਂਦੀ ਹੈ, ਉਸ ਲਾਰੀ ਤੇ ਅਨੰਦਪੁਰ ਦੀਆਂ ਸਵਾਰੀਆਂ ਨੂੰ ਪਹਿਲਾਂ ਟਿਕਟਾਂ ਮਿਲਦੀਆਂ ਹਨ। ਫਿਰ ਜੇ ਗੁੰਜਾਇਸ਼ ਹੋਵੇ ਤਾਂ ਊਨੇ ਜਾਂ ਹੋਰ ਥਾਵਾਂ ਵਾਲਿਆਂ ਨੂੰ, ਇਸ ਲਈ ਜਾਂ ਤੇ ਆਉਣ ਵਾਲੇ ਸਜਣ ਪਹਿਲੀ ਗੱਡੀ ਤੇ ਜਾਣ ਨਹੀਂ ਤੇ ਦੂਜੀ ਤੇ ਜ਼ਰੂਰ, ਰੇਲਵੇ ਸਟੇਸ਼ਨ ਤੋਂ ਊਨੇ ਦੇ ਅਡੇ ਟਾਂਗੇ ਦਾ ਕਰਾਇਆ ।) ਸਵਾਰੀ ਹੈ। ਹਸ਼ਿਆਰਪੁਰ ਤੋਂ ਊਨੇ ਦਾ ਕਰਾਇਆ ੧ ≡) ਅਤੇ ਅਨੰਦਪੁਰ ਤਾਈਂ ੨॥ ≡) ਹੈ। ਹੁਸ਼ਿਆਰਪੁਰ ਤੋਂ ਊਨੇ ਤਾਂਈ ੨੩ ਮੀਲ ਦਾ ਰਸਤਾ ਹੈ ਅਤੇ ਪੱਕੀ (ਪੀ. ਡਬਲਯੂ. ਡੀ. ਦੀ) ਸੜਕ ਹੈ। ਕੇਵਲ ਊਨੇ ਸ਼ਹਿਰ ਤੋਂ ਪਹਿਲਾਂ ਸੁਵਾਂ ਨਦੀ ਹੈ ਜਿਹੜੀ ਬਰਸਾਤ ਵਿਚ ਬੜੀ ਖਤਰਨਾਕ ਹੁੰਦੀ ਹੈ ਅਤੇ ਲਾਰੀ ਸੁਵਾਂ ਦੇ ਇਸ ਕਿਨਾਰੇ (ਊਨੇ ਤੋਂ ਤਿੰਨ ਮੀਲ ਉਰੇ) ਹੀ ਰਹਿ ਜਾਂਦੀ ਹੈ।

ਊਨੇ ਖਾਣ ਪੀਣ ਦਾ ਸਾਮਾਨ ਮਿਲ ਸਕਦਾ ਹੈ। ਇਥੇ ਬਾਬਾ ਕਲ਼ਾਧਾਰੀ ਬਾਬਾ ਸਾਹਿਬ ਸਿੰਘ ਅਤੇ ਬਾਬਾ ਤੇਗਾ ਸਿੰਘ ਬੇਦੀ ਸਾਹਿਬਾਨ ਦੀਆਂ ਸਮਾਧਾਂ ਹਨ। ਬਾਬਾ ਸਾਹਿਬ ਸਿੰਘ ਦੀ ਸਮਾਧ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਈ ਸੀ ਤੇ ਵੇਖਣ ਯੋਗ ਹੈ।

ਇਥੋਂ ਸ਼ਾਮ ਦੇ ੪–੫ ਵਜੇ ਅਨੰਦਪੁਰ ਸਾਹਿਬ ਲਈ ਲਾਰੀ ਚਲਦੀ ਹੈ। ਅਤੇ ਸ਼ਾਮ ਦੇ ੭–੮ ਵਜੇ ਲਾਰੀ ਅਨੰਦਪੁਰ ਸਾਹਿਬ ਪੁਜਦੀ ਹੈ। ਰਸਤੇ ਵਿਚ (ਅੱਧ ਵਿਚ) ਦਰਿਆ ਸਤਲੁਜ ਬੇੜੀ ਵਿਚ ਪਾਰ ਕਰਨ,

ਪੈਂਦਾ ਹੈ। ਸਾਰਾ ਫਾਸਲਾ ਊਨੇ ਤੋਂ ਅਨੰਦਪੁਰ ਸਾਹਿਬ ਤਕ ੨੩॥ ਮੀਲ ਹੈ। ਦਰਿਆ ਦੇ ਉਰਾਰ ਊਨੇ ਵਾਲੇ ਪਾਸੇ ਕੋਈ ਡੇਢ ਮੀਲ ਤੇ ਗੁਰਦੁਆਰਾ ਬਿਭੌਰ ਸਾਹਿਬ ਹੈ। ਦਰਿਆ ਟੱਪਕੇ ਅਨੰਦਪੁਰ ਸਾਹਿਬ ਵਲ ਡੀ. ਬੀ ਬੰਗਲਾ ਅਤੇ ਸਰਾਂ ਹੈ।

[illegible] ਅਨੰਦਪੁਰ ਸਾਹਿਬ ਲਾਰੀ ਗੁਰਦੁਆਰਾ ਕੇਸਗੜ੍ਹ ਸਾਹਿਬ ਦੇ ਨਜ਼ੀਕ: ਆਕੇ ਹੀ ਠਹਿਰਦੀ ਹੈ। ਯਾਤਰੂਆਂ ਨੂੰ ਗੁਰਦੁਆਰਾ ਕੇਸਗੜ੍ਹ ਸਾਹਿਬ ਦਫਤਰ ਵਿਚ ਪੁਜਕੇ ਕਮਰੇ, ਬਿਸਤਰੇ, ਬਰਤਨਾਂ ਆਦਿਕ ਲਈ ਬੇਨਤੀ ਕਰਨੀ ਚਾਹੀਦੀ ਹੈ। ਕੇਸਗੜ੍ਹ ਸਾਹਿਬ ਰਿਹਾਇਸ਼ ਦਾ ਬਹੁਤ ਚੰਗਾ ਪ੍ਰਬੰਧ ਹੈ। ਯਾਤਰੂ ਨੂੰ ਕੋਈ ਤਕਲੀਫ ਹੋਵੇ ਤਾਂ ਜਥੇਦਾਰ ਸਾਹਿਬ ਨੂੰ ਆਪਣੀ ਤਕਲੀਫ ਦਸ ਸਕਦਾ ਹੈ। ਜਥੇਦਾਰ ਸਾਹਿਬ ਜਾਂ ਮੀਤ-ਜਥੇਦਾਰ ਸਾਹਿਬ ਆਮ ਤੌਰ ਤੇ ਇਥੇ ਹੀ ਹੁੰਦੇ ਹਨ।

ਕੇਸਗੜ੍ਹ ਸਾਹਿਬ ਰੋਜ਼ਾਨਾ ਦੋ ਵੇਲੇ ਗੁਰੂ ਕਾ ਲੰਗਰ ਚਲਦਾ ਹੈ। ਇਸ ਤੋਂ ਇਲਾਵਾ ਸ਼ਹੀਦੀ ਬਾਗ ਨਿਹੰਗ ਸਿੰਘਾਂ ਵਲੋਂ ਅਨੰਦਗੜ੍ਹ ਸਾਹਿਬ ਸੰਤ ਸੇਵਾ ਸਿੰਘ ਜੀ ਵਲੋਂ ਅਤੇ ਸੰਤ ਹਰੀ ਸਿੰਘ ਜੀ ਦੇ ਬੁੰਗੇ ਵਿਚੋਂ ਉਹਨਾਂ ਵਲੋਂ ਭੀ ਲੰਗਰ ਚਲਦੇ ਹਨ।

ਸ਼ਹਿਰ ਵਿਚ ਭੀ ਦੋ ਤਿੰਨ ਰੋਟੀਆਂ ਵਾਲਿਆਂ ਦੀਆਂ ਦੁਕਾਨਾਂ ਹਨ ਅਤੇ ਹੋਰ ਦੁਧ ਮਿਠਿਆਈ ਆਦਿਕ ਦੁਕਾਨਾਂ ਤੋਂ ਆਮ ਮਿਲ ਸਕਦੇ ਹਨ।



4426